# ਨਿਰੀਖਿਅਕ NARIKHIAK

## ਸਿੱਖ ਪ੍ਰੰਪਰਾ ਅੰਕ

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਮਹਾਨ ਨਗਰ-ਕੀਰਤਨ ਨੂੰ ਅਸ਼ੀਰਵਾਦ ਦੇਂਦੇ ਸਮੇਂ



ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ ॥

# ਨਿਰੀਖਿਅਕ

ਮਾਰਚ, 1983 ਅੰਕ : ਪਹਿਲਾ ਜਿਲਦ : 6

ਸੰਪਾਦਕ :
ਦਲੀਪ ਸਿੰਘ ਨਾਮਧਾਰੀ

ਸਹਾਇਕ :
ਅਜੀਤ ਸਿੰਘ
ਸੁਖਵਿੰਦਰ ਸਿੰਘ

ਪ੍ਰਕਾਸ਼ਕ :
ਨਾਮਧਾਰੀ ਵਿਦਿਅਕ ਜੱਥਾ
ਲੁਧਿਆਣਾ

ਪਤਾ :
ਈ-25, ਫੋਕਲ ਪੁਆਇੰਟ
ਲੁਧਿਆਣਾ-141010
E-25, Focal point
Ludhiana-141010

ਕੀਮਤ ਫੀ ਕਾਪੀ
ਪੰਜ ਰੁਪਏ



ਨੋਟ—ਸੰਪਾਦਕ ਦਾ ਲੇਖਕ ਦੇ ਹਰ ਵਿਚਾਰ ਨਾਲ ਸਹਿਮਤ ਹੋਣਾ ਜ਼ਰੂਰੀ ਨਹੀਂ।

Statement about the ownership and other particulars about newspaper ( NARIKHIAK ) to be Published in the first issue every year after last day of March.

## *Form IV*

### SEE RULE 8

| | | |
|---|---|---|
| 1. | Place of Publication | — E-25 Focal Point Ludhiana |
| 2. | Periodicity of Publication | — Half Yearly |
| 3. | Printer's Name | — Dalip Singh |
| | Nationality | — Indian |
| | Address | — E-25 Focal point Ludhiana |
| 4. | Publisher's Name | — Dalip Singh |
| | Nationality | — Indian |
| | Address | — As Above. |
| 5. | Editor's Name | — Dalip Singh |
| | Nationality | — Indian |
| | Address | — E-25 Focal Point Ludhiana |
| 6. | Names and Addresses of individuals who own the newspaper and partners or shareholders holding more than one per cent of the total capital. | — Dalip Singh, E-25 Focal Point Ludhiana |

I, Dalip Singh hereby declare that the particulars given above are true to the best of my knowledge and belief.

Signature of Publisher
Sd/- Dalip Singh

੧ੳ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ ।



**RAJPAL**

**The Leading Name in Construction Machineries**



Phones Fact 501973 Off 529033 Resi 505454

# BALWANT SINGH & SONS

Factory :
A-2/3 Maya Puri Phase-2,
Opp C-70, NEW DELHI-110064

Office
4E-11, Jhandewalan Ext.
NEW DELHI-110055

ਸਿੱਖ ਪ੍ਰੰਪਰਾ ਅਨੁਸਾਰ

# ਹਵਨ – ਮਰਿਯਾਦਾ

ਮਾ: ਨਿਹਾਲ ਸਿੰਘ ਜੀ
ਦਿੱਲੀ ।

ਵੁਠੇ ਘਾਹ ਚਰਹਿ ਨਿਤ ਸੁਰਹੀ
ਸਾਧਨ ਦਹੀ ਬਿਲੋਵੈ
ਤਿਤ ਘਿਅ ਹੋਮ ਜਗ ਸਦ ਪੂਜਾ
ਪਇਐ ਕਾਰਜ ਸੋਹੈ ।

(ਸ੍ਰੀ ਗੁਰੂ ਨਾਨਕ ਦੇਵ ਜੀ)

ਸਿਖ ਧਰਮ ਦਾ ਮੁਢ ਮੂਲ ਵੇਖਿਆ ਜਾਵੇ ਤਾਂ ਆਦਿ ਕਾਲ ਤੋਂ ਸਮਝਣਾ ਚਾਹੀਦਾ ਹੈ । ਭਾਰਤ ਵਰਸ਼ ਦੇ ਰਿਸ਼ੀ ਮੁਨੀਆਂ ਦੀ ਰਹੁ ਰੀਤੀ ਇਨਾਂ ਨਾਲ ਮੇਲ ਖਾਂਦੀ ਹੈ। ਉਹੋ ਪ੍ਰੰਪਰਾ, ਉਹੋ ਰਹਿਣੀ ਸਹਿਣੀ, ਉਹੋ ਰਹੁਰੀਤੀ ਪ੍ਰਧਾਨ ਹੈ । ਮਹਾਂ ਭਾਰਤ ਦੇ ਯੁੱਧ ਤੇ ਬਾਹਰਲੇ ਹਲਿਆਂ ਨੇ ਭਾਰਤੀਆਂ ਨੂੰ ਅਸਲੀਅਤ ਤੋਂ ਬਹੁਤ ਦੂਰ ਕਰ ਦਿਤਾ ਸੀ । ਕੇਵਲ ਰਸਮਾਂ ਤੀਕ ਰਹਿ ਗਏ ਤਾਂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸਮੇਂ ਅਨੁਸਾਰ ਉਸ ਨੂੰ ਨਵੇਂ ਸਾਂਚੇ ਵਿੱਚ ਢਾਲਣ ਦਾ ਪ੍ਰਉਪਕਾਰ ਕਰਕੇ ਦੇਸ਼ ਨੂੰ ਸਿੱਧੇ ਰਾਹ ਪਾਇਆ । ਗਿਆਨੀ ਗਿਆਨ ਸਿੰਘ ਜੀ ਪੰਥ ਪ੍ਰਕਾਸ਼ ਵਿਚ ਇਸ ਗਲ ਨੂੰ ਸਪਸ਼ਟ ਕਰ ਦਿਤਾ ਹੈ। ਸ੍ਰੀ ਗੁਰੂ ਜੀ ਦੇ ਅਵਤਾਰ ਦਾ ਕਾਰਨ ਦਸਦਿਆਂ ਆਪ ਲਿਖਦੇ ਹਨ:

ਪਾਲਨ ਹੇਤ ਸਨਾਤਨ ਨੇਤੈ
ਵੈਧਿਕ ਧਰਮ ਰਖਣ ਕੇ ਹੇਤੈ,
ਆਪ ਪ੍ਰਭੂ ਗੁਰੂ ਨਾਨਕ ਰੂਪੰ
ਪ੍ਰਗਟ ਭਏ ਜਗ ਮੈਂ ਸੁਖ ਭੂਪੰ ।

ਸਾਹਿਬ ਗੁਰੂ ਗੋਬਿੰਦ ਸਿੰਘ ਜਾਂ ਸਤਿਗੁਰੂ ਰਾਮ ਸਿੰਘ ਜੀ ਕੁਝ ਸੁਸ਼ੋਧਨ ਕਰਦਿਆਂ, ਉਨਾਂ ਲੀਹਾਂ ਨੂੰ ਕਾਇਮ ਰਖਿਆ ।

ਇਸ ਗਲ ਤੋਂ ਕੌਣ ਇਨਕਾਰ ਕਰ ਸਕਦਾ ਹੈ, ਕਿ ਸਿਖੀ ਵਿੱਚ ਜਟਾ ਜੂਟ ਰਹਿਣਾ, ਗੁਰੂ ਧਾਰਨ ਕਾਰਨ, ਈਸ਼ਵਰ ਭਗਤੀ, ਪਵਿਤਰਤਾ, ਸਾਦਗੀ, ਸੁਚੱਜਤਾ, ਸਚਾਈ, ਜੀਅ ਦਇਆ ਪ੍ਰਧਾਨ ਹਨ । ਸਾਧੂ ਮਹਾਤਮਾਂ ਦਾ ਆਦਰ, ਵਡਿਆਂ ਦਾ ਸਤਿਕਾਰ, ਚਰਨਾਂ ਤੇ ਨਮਸਕਾਰ, ਅੰਮ੍ਰਿਤ ਵੇਲੇ ਦਾ ਜਾਗਣਾ ਹਵਨ ਆਦਿ । ਗੁਰਬਾਣੀ ਬਿਲਕੁਲ ਸਪਸ਼ਟ ਕਰਦੀ ਹੈ :

ੳ) ਕਰਿ ਇਸਨਾਨ ਸਿਮਰ ਪ੍ਰਭੁ ਅਪਨਾ
ਮਨ ਤਨੁ ਭਏ ਅਰੋਗਾ ।

ਤਥਾ

ਅ) ਭਾਈ ਰੇ ਗੁਰ ਬਿਨੁ ਗਿਆਨੁ ਨ ਹੋਇ ।
ਪੂਛਹੁ ਬ੍ਰਹਮੇ ਨਾਰਦੇ ਬੇਦ ਬਿਆਸੈ ਕੋਇ ।

ੲ) ਉਪਦੇਸ ਗੁਰੂ ਹਰਿ ਹਰਿ ਜਪ ਜਾਪੈ
ਸਭ ਕਿਲਵਿਖ ਪਾਪ ਦੋਖ ਲਹਿ ਜਾਵੈ
ਫਿਰ ਚੜੈ ਦਿਵਸ ਗੁਰਬਾਣੀ ਗਾਵੈ

ਸ) ਨਾਨਕ ਧੂੜਿ ਮੰਗੈ ਤਿਸ ਗੁਰਿ ਸਿਖ ਕੀ
ਜੁ ਆਪ ਜਪੈ ਅਵਰਾ ਨਾਮ ਜਪਾਵੈ ।

ਪਰ ਮੇਰਾ ਮਜ਼ਮੂਨ ਹਵਨ ਯਗ ਹੈ, ਜਿਸ ਬਾਰੇ ਸੰਖੇਪ ਤੌਰ ਤੇ ਇਉਂ ਕਹਿਆ ਜਾ ਸਕਦਾ ਹੈ ਕਿ ਭਾਵੇਂ ਕੋਈ ਮੰਨੇ ਭਾਵੇਂ ਨ ਮੰਨੇ, ਇਹ ਰਹੁ ਰੀਤੀ ਹਰ ਦੇਸ਼ ਤੇ ਹਰ ਕਾਲ ਵਿੱਚ ਕਾਇਮ ਰਹੀ ਹੈ ਤੇ ਰਹੇਗੀ । ਖੁਸ਼ਬੋਈ ਨੂੰ ਕਿਹੜਾ ਪ੍ਰਾਣੀ ਏ ਜਿਹੜਾ ਪਸੰਦ ਨਹੀਂ ਕਰਦਾ । ਅਗਰਬੱਤੀਆਂ ਜਾਂ ਧੂਪ ਧੁਖਾਣ ਨੂੰ ਕੌਣ ਪਸੰਦ ਨਹੀਂ ਕਰਦਾ । ਪ੍ਰੰਤੂ ਹਵਨ ਦੀ ਆਪਣੀ ਥਾਂ

ਹੈ। ਇਹ ਇੱਕ ਐਸੀ ਮਰਯਾਦਾ ਹੈ ਜਿਸ ਨਾਲ ਮਨੁਖਾਂ ਤੇ ਦੇਵਤਿਆਂ ਦਾ ਸਨਬੰਧ ਕਾਇਮ ਰਹਿੰਦਾ ਹੈ। ਇਸੇ ਵਾਸਤੇ ਕੋਈ ਕਾਰਜ ਕਰਨਾ ਹੋਵੇ, ਸਭ ਤੋਂ ਪਹਿਲਾ ਹਵਨ ਕੀਤਾ ਜਾਂਦਾ ਰਹਿਆ ਹੈ।

ਸਤਿਜੁਗ ਵਿੱਚ ਰਾਜੇ ਬਲੀ ਨੇ ਇਕ ਮਹਾਨ ਹਵਨ ਯਗ ਕੀਤਾ ; ਤ੍ਰੇਤੇ ਵਿੱਚ ਮਰੀਚ ਆਦਿ ਰਾਕਸ਼ਾਂ ਨੂੰ ਨਾਸ਼ ਕਰਨ ਵਾਸਤੇ ਸ੍ਰੀ ਵਸਿਸ਼ਟ ਤੇ ਵਿਸ਼ਵਾ ਮਿੱਤਰ ਨੇ ਯਗ ਕੀਤੇ ਜਿਨਾਂ ਦੀ ਨਿਰਵਿਘਨਤਾ ਵਾਸਤੇ ਸ੍ਰੀਰਾਮ ਚੰਦਰ ਜੀ ਮਹਾਰਾਜ ਆਪ ਧਨੁਸ਼ਬਾਣ ਹੱਥਾਂ ਵਿਚ ਲੈ ਨਿਗ੍ਰਾਨੀ ਕੀਤੀ। ਦੁਆਪਰ ਵਿਚ ਭਗਵਾਨ ਕ੍ਰਿਸ਼ਨ ਨੇ ਪਾਂਡਵਾਂ ਪਾਸੋਂ ਅਨੇਕ ਹਵਨ ਯਗ ਕਰਾਏ। ਕਲਿਯੁਗ ਵਿੱਚ ਸਾਹਿਬ ਗੁਰੂ ਗੋਬਿੰਦ ਸਿੰਘ ਜੀ ਦਾ, ਮੁਗਲ ਜਰਵਾਣਿਆਂ ਤੋਂ ਛੁਟਕਾਰਾ ਕਰਾਉਣ, ਮੁਰਦਿਆਂ ਵਿੱਚ ਜਾਨ ਪਾਣ ਲਈ ਤੇ ਚਿੜੀਆਂ ਤੋਂ ਬਾਜ਼ਾਂ ਨੂੰ ਮਰਵਾਉਣ ਖਾਤਰ, ਨੈਣਾਂ ਦੇਵੀ ਤੇ ਉਸ ਸਮੇਂ ਕੋਈ ਸਵਾ ਲੱਖ ਰੁਪਏ ਦੀ ਸਮੱਗਰੀ ਨਾਲ ਹਵਨ ਯਗ ਕੀਤਾ। ਜਿਸਦਾ ਫਲ ਇਹ ਹੋਇਆ ਕਿ ਜਰਵਾਣਿਆਂ ਦੇ ਹੜਾਂ ਦੇ ਮੂੰਹ ਮੁੜ ਗਏ। ਉਨਾ ਨੂੰ ਨਾਨੀ ਚੇਤੇ ਕਰਾ ਦਿਤੀ। ਉਸ ਯਗ ਵਿੱਚ ਹਿੱਸਾ ਪਾਉਣ ਵਾਲੇ ਪੰਡਿਤ ਨੂੰ ਖੁਸ਼ੀਆਂ ਬਖਸ਼ੀਆਂ। ਹਵਨ ਸਬੰਧੀ ਗੁਰੂ ਜੀ ਦੇ ਖਿਆਲਾਂ ਨੂੰ ਗਿਆਨੀ ਗਿਆਨ ਸਿੰਘ ਜੀ ਨੇ ਪੰਥ ਪ੍ਰਕਾਸ਼ ਵਿਚ ਇਉਂ ਉਲੀਕਿਆ ਹੈ :

ਯਹ ਤੋ ਧਰਮ ਹਮਾਰਾ ਸਾਰ।
ਕਰਤ ਰਹੇ ਨ੍ਰਿਪ ਮੁਨਿ ਅਵਤਾਰ।
ਸੋ ਤੋ ਹਮ ਭੀ ਕਰਨਾ ਚੇ ਹੈ।
ਜਾ ਤੇ ਸਭ ਸ੍ਰਿਸ਼ਟੀ ਸੁਖ ਪੈ ਹੈ।
ਇੱਕ ਤੋ ਹੈ ਦੂਰ ਭਿਖ ਅਤਿ ਭਾਰੀ।
ਹੈ ਪੜ ਰਹਿਉ ਨ ਬਰਸਤ ਬਾਰੀ।
ਦੂਸਰ ਭਾਰਤ ਵਰਸ਼ ਮਝਾਰੇ।
ਮਹਾਂ ਮਰੀ ਪੜ ਰਹੀ ਅਪਾਰੇ।
ਤ੍ਰਿਤੀਏ ਜੋ ਨਰ ਨਾਰੀ ਆਰਯ।
ਹੋਇ ਰਹੇ ਨਿਜ ਧਰਮੋਂ ਖਾਰਜ।
ਪਾਪ ਕੁਕਰਮਨ ਮੈਂ ਅਤਿ ਲਾਗੇ।
ਇਸੀ ਹੇਤ ਬਨ ਰਹੇ ਅਭਾਗੇ।
ਜਗ ਹੋਮ ਲੋ ਸੁਕ੍ਰਿਤ ਜੋ ਹੈ।
ਹਾਕਮ ਤੁਰਕ ਕਰਨ ਨਹੀਂ ਦੇਂ ਹੈ।

ਪਰ

ਹਮ ਜਬ ਹਵਨ ਜਗ ਕਰਵੈ ਹੈਂ।
ਖੁਸ਼ ਹੋ ਘਨ ਜਲ ਬਹੁ ਬਰਸੈ ਹੈਂ।
ਦੁਰਭਿਖ ਨਸੇ ਅੰਨ ਬਹੁ ਥੈਹੇ।
ਸੁਕ੍ਰਿਤ ਸਭ ਕਰਨੇ ਲਗ ਜੈ ਹੈ।
ਨਸੈ ਅਵਿਦਿਆ ਵਿਦਿਆ ਐ ਹੈ।
ਸੂਰ ਬੀਰਤਾ ਦ੍ਰਿੜ ਪ੍ਰਗਟੈ ਹੈਂ।
ਵਰਨ ਆਸ਼ਰਮੀ ਜਨ ਹੈ ਜੇਤੇ
ਕਾਇਰਤਾ ਕਰ ਪੂਰਨ ਤੇਤੇ
ਉਨੈ ਹਵਨ ਕੀ ਪਵਨ ਲਗੈ ਜਬ,
ਸ਼ੇਰ ਬਘਿਆੜਨ ਸੇ ਹਵੈ ਹੈ ਸਭ
ਸੂਰਬੀਰਤਾ ਉਨ ਮੈਂ ਜਗ ਹੈਂ
ਧਰਮ ਪੁਰਾਤਨ ਕਰਨੇ ਲਗ ਹੈਂ
ਬਾਲਕ ਭਾਗਵਾਨ ਪ੍ਰਗਟੈ ਹੈ
ਰੋਗ ਸੀਤਲਤਾ ਆ ਦਿਨਸੈ ਹੈ
ਉਤਮ ਗੁਣ ਸਤਿ ਆਦਕ ਜੋ ਹੈ
ਬਾਵਨ ਕਹੇ ਵੇਦ ਰਿਗ ਮੈ ਹੈ
ਸੋ ਅਵਸ਼ ਜਗ ਮੈ ਪ੍ਰਗਟੈ ਹੈ।
ਹੋਮ ਯਗ ਬਿਧਵਤ ਜਬ ਥੈ ਹੈਂ

ਮੈਂ ਤਾਂ ਇਹ ਕਹਿਣੋਂ ਵੀ ਸਕੋਚ ਨਹੀਂ ਕਰਾਂਗਾ ਕਿ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਤੇ ਸ੍ਰੀ ਗੁਰੂ ਤੇਗ ਬਹਾਦਰ ਜੀ ਇਨਾਂ ਆਪਣੀਆਂ ਪੁਰਾਣੀਆਂ ਰਵਾਇਤਾਂ ਨੂੰ ਕਾਇਮ ਰਖਣ ਵਾਸਤੇ ਹੀ ਬਲੀਦਾਨ ਦਿਤੇ।

ਪੁਰਾਣੇ ਸਿੰਘ ਜੰਗਲਾਂ ਵਿੱਚ ਰਹਿੰਦੇ ; ਨੰਗ ਧੜੰਗ ਜੀਵਨ ਬਤੀਤ ਕਰਦੇ ਹਵਨ ਕੀਤਾ ਕਰਦੇ ਸਨ। ਗਿਆਨੀ ਗਿਆਨ ਸਿੰਘ ਜੀ ਬੜੇ ਪ੍ਰੇਮ ਨਾਲ

ਵਰਨਣ ਕਰਦੇ ਹਨ।

ਕੀਰਤਨ, ਕਥਾ, ਪਾਠ, ਗੁਰੂ ਗਰੰਥ ਜੀ ਕੇ ਥਾਟ
ਜੋੜ ਮੇਲ ਠਾਟ, ਰਾਠ, ਕਾਠ ਮੇਲ ਠਾਨੀ ਥੇ
ਹੋਮ ਯਗ ਕਰਵਾਤੇ ਪ੍ਰਸਾਦ ਬਟਵਾਤੇ
ਰੌਣਕ ਰਖਾਤੇ, ਗਾਤੇ ਸ਼ਬਦ ਜ਼ਬਾਨੀ ਥੇ।

ਇਤਿਹਾਸ ਗਵਾਹ ਹੈ, ਕਿ ਸਮੂੰਹ ਗੁਰੂ ਸਾਹਿਬਾਨ ਦੇ ਸਵਾਏ (ਗੁਰੂ ਹਰੀ ਸਿੰਘ, ਸਤਿਗੁਰੂ ਪ੍ਰਤਾਪ ਤੇ ਸਤਿਗੁਰੂ ਜਗਜੀਤ ਸਿੰਘ ਜੀ) ਜਿਨ੍ਹਾਂ ਦੇ ਅਨੰਦ ਸਤਿਗੁਰੂ ਰਾਮ ਸਿੰਘ ਜੀ ਦੀ ਅਨੰਦ ਮਰਯਾਦਾ ਅਨੁਸਾਰ ਹੋਏ, ਬਾਕੀ ਗੁਰੂ ਸਾਹਿਬਾਨ ਦੇ ਵਿਵਾਹ ਬ੍ਰਾਹਮਣ ਰੀਤੀ ਅਨੁਸਾਰ ਹਵਨ ਅਨੁਸਾਰ ਹੋਏ।

ਨਾਮਧਾਰੀ ਭਾਰਤ ਦੀ ਸਨਾਤਨਤਾਂ ਦੀ ਪ੍ਰੰਪਰਾ ਦੇ ਪ੍ਰਤੀਕ ਹਨ। ਹਵਨ ਨੂੰ ਬੜੀ ਮਹਾਨਤਾਂ ਦੇਂਦੇ ਹਨ ਤੇ ਹਰ ਕਾਰਜ ਸਿਧੀ ਦਾ ਬੀਜ-ਮੰਤਰ ਸਮਝਦੇ ਹਨ। ਸਤਿਗੁਰੂ ਪ੍ਰਤਾਪ ਸਿੰਘ ਸੰਨ ੧੯੩੭ ਵਿਚ ਸ੍ਰੀ ਭੈਣੀ ਸਾਹਿਬ ਦੀ ਪਵਿਤਰ ਧਰਤੀ ਸਵਾ ਲੱਖ ਚੰਡੀ ਦੀ ਵਾਰ ਦੇ ਪਾਠਾਂ ਸਹਿਤ ਹਵਨ ਯਗ ਕੀਤਾ ਜਿਸਦਾ ਫਲ ਇਹ ਹੋਇਆ ਕਿ ਉਸ ਸਮੇਂ ਲਾਹੌਰ ਵਿੱਚ, ਇੱਕ ਮਾਡਰਨ ਮਸ਼ੀਨਾਂ ਨਾਲ ਬੁਚੜਖਾਨਾ ਕਾਇਮ ਹੋ ਰਹਿਆ ਸੀ, ਭਾਰਤ ਵਰਸ਼ ਦੇ ਹਿੰਦੂ ਨੇਤਾ ਬਹੁਤ ਦੁਖੀ ਸਨ। ਪਰ ਪ੍ਰਸੰਨਤਾ ਨਾਲ ਕਹਿਣਾ ਪੈਂਦਾ ਹੈ, ਕਿ ਅਜੇ ਹਵਨ ਚਲ ਰਹਿਆ ਸੀ, ਕਿ ਬੁਚੜਖਾਨੇ ਦੀ ਸਕੀਮ ਖਤਮ ਹੋ ਗਈ। ਤੇ ਹਿੰਦੂ ਜਗਤ ਵਿਚ ਘਿਉ ਦੇ ਦੀਵੇ ਜਗੇ।

ਸਤਿਗੁਰੂ ਜਗਜੀਤ ਸਿੰਘ ਜੀ ਅੰਨ ਸੰਕਟ, ਹੜ ਸੰਕਟ ਤੇ ਵਿਸ਼ਵ ਅਮਨ ਖਾਤਰ ਸਾਵਨ ੨੦੨੧ ਵਿਚ ਹਵਨ ਯਗ ਕੀਤਾ। ਸ੍ਰੀ ਜੀਵਨ ਨਗਰ ਤੇ ਮਸਤਾਨ ਗੜ ਵਡੇ ਹਵਨ ਕਰਾਏ ਸਨ। ਕਲ ਦੀ ਗਲ ਹੈ, ਜਦੋਂ ਯੂ.ਕੇ, ਇੰਗਲੈਂਡ ਵਿਚ ਜਲ ਦਾ ਕਾਲ ਪੈ ਗਿਆ ਪਾਣੀ ਰਾਸ਼ਨ ਤੇ ਮਿਲਣ ਲਗਾ। ਸਤਿਗੁਰੂ ਜੀ ਉਸ ਧਰਤੀ ਤੇ ਚਰਨ ਪਾਏ। ਓਥੋਂ ਦੇ ਵਸਨੀਕਾਂ ਦੀ ਬੇਨਤੀ ਪ੍ਰਵਾਨ ਕਰ ਸੱਚੇ ਪਾਤਸ਼ਾਹ ਹਵਨ ਦਾ ਹੁਕਮ ਕੀਤਾ। ਹਵਨ ਕੀਤਾ ਗਿਆ, ਬਸ ਵਰਸ਼ਾ ਸ਼ੁਰੂ ਹੋ ਗਈ। ਲੋਕਾਂ ਵਿਚ ਜਾਨ ਪੈ ਗਈ। ਅਖਬਾਰਾਂ ਨੇ ਧੰਨਵਾਦ ਕੀਤਾ। ਕਲ ਦੀ ਗਲ ਹੈ ਕਿ ਸੰਸਾਰ ਦੀ ਵਿਗੜਦੀ ਹਾਲਤ ਨੂੰ ਠੀਕ ਰਖਣ ਤੇ ਮਾਰੂ ਹਥਿਆਰਾਂ ਦੇ ਅਸਰ ਤੋਂ ਬਚਾਉਣ ਖਾਤਰ ਸੱਚੇ ਪਾਤਸ਼ਾਹ ਸ੍ਰੀ ਭੈਣੀ ਸਾਹਿਬ ਅੰਦਰ ਅਸੂ ੨੦੩੯ ਵਿਚ ਚੰਡੀ ਦੀ ਵਾਰ ਦੇ ਪਾਠਾਂ ਨਾਲ ਮਹਾਨ ਹਵਨ ਯੱਗ ਕਰਕੇ ਅਮਨ ਤਾਕਤਾਂ ਨੂੰ ਸ਼ਕਤੀ ਬਖਸ਼ੀ। ਇਹ ਪ੍ਰੰਪਰਾ ਆਤਮਿਕ ਬਲ ਅਤੇ ਸਰੀਰਕ ਬਲ ਦੋਹਾਂ ਵਾਸਤੇ ਜ਼ਰੂਰੀ ਹੈ।

ਧਰਮ ਗਰੰਥ ਤੇ ਮਹਾਂ ਪੁਰਸ਼ ਦਸਦੇ ਹਨ, ਕਿ ਜੋ ਵਿਸ਼ਵ ਵਿੱਚ ਮਨੁਖ ਵਸਦੇ ਹਨ, ਤਾਂ ਆਕਾਸ਼ ਵਿੱਚ ਅਦਿਖ ਸ਼ਕਤੀਆਂ ਵਸਦੀਆਂ ਹਨ, ਜਿਵੇਂ ਸ਼ਹੀਦ ਦੇਵ ਗਣ ਆਦਿ। ਹਵਨ ਕਰਨ ਨਾਲ ਜੋ ਸੰਸਾਰੀ ਜੀਵ ਜੰਤਾਂ ਨੂੰ ਲਾਭ ਪੁਜਦਾ ਹੈ, ਤਾਂ ਦੇਵ ਗਣ ਵੀ ਪ੍ਰਸੰਨ ਹੁੰਦੇ ਹਨ। ਜਿਸ ਸਥਾਨ ਤੇ ਪਵਿਤਰ ਮਰਯਾਦਾ ਨਾਲ ਹਵਨ ਹੁੰਦਾ ਹੈ, ਉਥੇ ਅਰਸ਼ੀਂ ਸ਼ਕਤੀਆਂ ਵੀ ਉਸ ਸਮਾਗਮ ਵਿੱਚ ਸ਼ਾਮਲ ਹੋ, ਖੁਸ਼ੀਆਂ ਪ੍ਰਦਾਨ ਕਰਦੀਆਂ ਹਨ।

ਭੁਲੜ ਲੋਗ ਹਵਨ ਸਮਗਰੀ ਜਾਂ ਹਵਨ ਵਿੱਚ ਵਰਤਿਆ ਘਿਉ, ਚੰਦਨ, ਖੰਡ ਆਦਿ ਵਸਤਾਂ ਨੂੰ ਸਾੜ ਫੂਕ ਦਸਦੇ ਤੇ ਮਖੌਲ ਕਰਦੇ ਹਨ। ਪਰ ਹਵਨ ਵਿਚ ਵਰਤੀ ਸਮਗਰੀ ਦੀ ਇੱਕ ਇਕ ਵਸਤੂ ਹਜ਼ਾਰਾਂ ਪ੍ਰਾਣੀਆਂ ਵਾਸਤੇ ਲਾਭਕਾਰੀ ਹੁੰਦੀ ਹੈ। ਉਸਦਾ ਲਾਭ ਕੇਵਲ ਮਨੁਖਾਂ ਨੂੰ ਹੀ ਨਹੀਂ ਪੁਜਦਾ, ਸਗੋਂ ਪਸ਼ੂ, ਪੰਖੀਆਂ ਤੇ ਬਨਸਪਤੀ ਨੂੰ ਵੀ ਪੁਜਦਾ ਹੈ। ਤੁਸੀਂ ਵੇਖੋ ਇਕ ਪਾਈਆ ਘਿਉਂ ਸੰਗ ਸਰਫੇ ਨਾਲ ਸਤ ਅੱਠ ਜਾਂ ਦਸ ਪੁਰਸ਼ਾਂ ਨੂੰ ਲਾਭ ਪੁਜਦਾ ਹੈ, ਪ੍ਰੰਤੂ ਹਵਨ ਵਿਚ ਵਰਤਿਆਂ ਘਿਉਂ ਸੈਂਕੜਿਆਂ ਵਾਸਤੇ ਗੁਣਕਾਰੀ ਹੁੰਦਾ ਹੈ। ਇੱਕ ਲਾਲ ਮਿਰਚ ਅੱਠ ਦਸ ਆਦਮੀਆਂ ਦਾ ਭੋਜਨ ਸਵਾਦੀ ਬਣਾਂਦੀ ਹੈ, ਪਰ ਜੇਕਰ ਉਹੋ ਮਿਰਚ ਕੋਲਿਆਂ ਵਿੱਚ ਰੱਖੀ ਜਾਵੇ ਤਾਂ ਸਾਰੇ ਵਾਯੂ ਮੰਡਲ ਨੂੰ ਕੌੜਾ ਕਰ ਦੇਂਦੀ ਹੈ ਤੇ ਆਲੇ ਦੁਆਲੇ

ਦੇ ਮਨੁਖ ਤੇ ਪਸ਼ੂ ਉਸਦਾ ਅਸਰ ਪ੍ਰਤੀਤ ਕਰਦੇ ਹਨ।

ਸਤਿਗੁਰ ਰਾਮ ਸਿੰਘ ਜੀ ਹਵਨ ਸਮੱਗਰੀ ਵਿਚ ਬਾਈ ਚੀਜ਼ਾਂ ਪਾਣਦਾ ਹੁਕਮ ਕੀਤਾ ਹੈ। ਸੰਦਲ ਸੁਰਖ, ਸੰਦਲ ਸਫੇਦ, ਛੜ ਮੁਥਰਾ, ਇੰਦਰ ਜੌਂ, ਭੋਜ ਪੱਤਰ, ਸੁਪਾਰੀ, ਦਾਖ, ਛੁਹਾਰੇ, ਖੋਪਾ, ਬਾਦਾਮ, ਗੁਗਲ, ਕੇਸਰ, ਮੁਸ਼ਕ ਕਾਫੂਰ, ਲੌਂਗ, ਤਿਲ, ਜੌਂ, ਕਸਤੂਰੀ ਸੰਧੂਰ, ਛੋਟੀ ਇਲਾਇਚੀ, ਖੰਡ ਤੇ ਘਿਉ। ਜਿਸ ਸਥਾਨ ਤੇ ਇਨ੍ਹਾਂ ਵਸਤਾਂ ਦਾ ਹਵਨ ਕੀਤਾ ਜਾਵੇਗਾ, ਓਥੇ ਕਿਉਂ ਨ ਭਾਗ ਲਗਣਗੇ। ਜੇ ਇਕ ਮਿਰਚ ਇਤਨਾ ਅਸਰ ਕਰ ਸਕਦੀ ਹੈ, ਤਾਂ ਇਹ ਕੀਮਤੀ ਵਸਤਾਂ ਦਾ ਕਿੰਨਾਂ ਲਾਭ ਹੋਵੇਗਾ, ਪਾਠਕ ਜਨ ਆਪ ਅੰਦਾਜ਼ਾਂ ਲਾਉਣਾ ਤੇ ਦੇਵਤਿਆਂ ਦੀਆਂ ਖੁਸ਼ੀਆਂ ਵਖਰੀਆਂ।

ਰੋਜ਼ਾਨਾ ਪ੍ਰਤਾਪ ਉਰਦੂ ਮਿਤੀ ੭ ਫਰਵਰੀ ੧੯੮੩ ਵਿੱਚ ਹਵਨ ਦੀ ਮਕਬਲੀਅਤ, ਪੱਛਮੀ ਦੇਸ਼, ਜਿਹੜੇ ਵਿਗਿਆਨ ਰਾਹੀਂ ਹਰ ਵਸਤੂ ਦੀ ਪੜਚੋਲ ਕਰਦੇ ਹਨ, ਦੀ ਦਰਸਾਈ ਹੈ। ਉਸ ਵਿਚੋਂ ਕੇਵਲ ਕਾਂਟ ਛਾਂਟ ਕਰਕੇ ਉਸਦਾ ਸਾਰ ਪੇਸ਼ ਕੀਤਾ ਹੈ। ਪੱਛਮ ਦੇ ਲੋਕ ਹਵਨ ਨਾਲ ਬੀਮਾਰੀਆਂ ਦੂਰ ਕਰਨ ਲਗ ਪਏ ਹਨ। ਇਸ ਨੂੰ ਉਨਾਂ "ਹੋਮਾ ਥਰੇਪੀ" ਕਹਿ ਕੇ ਪ੍ਰਚਾਰਿਆ ਹੈ। ਉਨਾਂ ਦੇ ਵਿਚਾਰਾਂ ਅਨੁਸਾਰ ਹਵਨ ਕਰਨ ਨਾਲ ਦਿਮਾਗ ਦਾ ਤਨਾਉਂ ਘਟਦਾ ਹੈ ਤੇ ਹਵਾ ਦੀ ਗੰਦਗੀ ਵੀ ਦੂਰ ਹੁੰਦੀ ਹੈ।

(ੳ) 1. ਅਮਰੀਕਾ ਦੇ ਡਾਕਟਰ ਬੇਰੀ ਏਥਜ਼ ਦੇ ਕਥਨਾ ਅਨੁਸਾਰ ਹਵਨ ਨਾਲ ਬਚਿਆਂ ਦੀ ਮਿਰਗੀ ਠੀਕ ਹੋ ਜਾਂਦੀ ਹੈ।

2. ਬਚਿਆਂ ਦੇ ਦਿਮਾਗ ਵਧਦੇ ਫੂਲਦੇ ਹਨ।

3. ਬਚਿਆਂ ਦੀ ਬਦਹਜ਼ਮੀ ਵੀ ਠੀਕ ਹੋ ਜਾਂਦੀ ਹੈ।

4. ਕਈ ਪੁਰਸ਼ਾਂ ਨੇ ਇਸ ਦੇ ਅਸਰ ਹੇਠਾਂ ਆਕੇ ਸਿਗਰਟ ਪੀਣਾ ਵੀ ਛਡ ਦਿਤਾ ਹੈ।

ਇਹ ਗੁਣ ਡਾਕਟਰ ਸਾਹਿਬ ਨੇ ਕੇਵਲ ਦੇਸੀ ਘਿਉ, ਚੌਲ, ਗਾਂ ਦੇ ਗੋਹੇ ਦੀਆਂ ਪਾਥੀਆਂ ਬਾਲ ਕੇ ਤੇ ਮੰਤਰਾਂ ਦਾ ਜਾਪ ਕਰਕੇ ਪ੍ਰਾਪਤ ਕੀਤੇ ਹਨ ਜੇ ਸਤਿਗੁਰੂ ਰਾਮ ਸਿੰਘ ਜੀ ਦੀ ਦੱਸੀ ਸਮੱਗਰੀ ਵਰਤੀ ਜਾਵੇ ਤਾਂ ਖਿਆਲ ਹੈ, ਕਿ ਡਾਕਟਰਾਂ ਦੇ ਪੇਸ਼ੇ ਦਾ ਭੋਗ ਹੀ ਪੈ ਜਾਵੇ। ਪਰ ਹੋਵੇ ਵਿਧੀ ਪੂਰਵਕ ਤੇ ਮਰਯਾਦਾ ਅਨੁਸਾਰ ਐਵੇਂ ਰਸਮ ਨ ਪੂਰੀ ਕੀਤੀ ਜਾਵੇ।

(ਅ) ਡਾਕਟਰ ਔਰੂੰਡ ਮੂੰਡਕਾਰ ਨੇ ਹਵਨ ਅੰਗੂਰਾਂ ਦੇ ਵਿੱਚ ਕੀਤਾ। ਉਹ ਇਸ ਸਿਟੇ ਤੇ ਪੁਜਾ ਹੈ ਕਿ

(1) ਜਿਹੜੇ ਬੀਜ ਚਾਰ ਮਹੀਨਿਆਂ ਵਿੱਚ ਉਗਦਾ ਸੀ ਜਾ ਜੜ ਫੜਨੀ ਸੀ। ਉਸ ਦਾ ੨੧ ਦਿਨਾਂ ਉਪ੍ਰੰਤ ਹੀ ਅੰਗੂਰ ਫੁਟ ਪਇਆ।

(੨) ਹਵਨ ਦੀ ਭਸਮ ਸਰੋਂ ਦੀਆਂ ਪੈਲੀਆਂ ਵਿਚ ਪਾਈ ਗਈ ਤਾਂ ਸਰੋਂ ਦੇ ਖੇਤ ਕਈ ਬੀਮਾਰੀਆਂ ਤੋਂ ਬਚੇ।

(ੲ) ਪੱਛਮੀ ਜਰਮਨੀ ਦੀ ਇੱਕ ਫਰਮ, ਹਵਨ ਰਾਹੀਂ ਦਵਾਈਆਂ ਤਿਆਰ ਕਰਦੀ ਹੈ। ਉਹ ਦਵਾਈਆਂ ਅਖਾਂ ਵਾਸਤੇ ਲਾਭ ਕਾਰੀ ਸਾਬਤ ਹੋਈਆਂ ਹਨ।

(2) ਹਵਨ ਨਾਲ ਪੈਦਾ ਹੋਏ ਵਾਸ਼ਪਕਣਾਂ ਰਾਹੀਂ ਬੁਖਾਰ, ਜ਼ੁਕਾਮ, ਚਮੜੀ ਦੇ ਰੋਗ, ਨ ਭਰੇ ਜਾਣ ਵਾਲੇ ਜ਼ਖਮ ਦਾਦ, ਦਸਤ, ਗਲੇ ਦੀਆਂ ਗਿਲਟੀਆਂ, ਪੱਠਿਆਂ ਦੇ ਦਰਦ ਸਭ ਠੀਕ ਹੋ ਜਾਂਦੇ ਹਨ।

(ਸ) ਹਵਨ ਅਮਰੀਕਾ ਵਿਚ ਪ੍ਰਫੁਲਤ ਹੋ ਰਹਿਆ ਹੈ। (ਬਾਲਟੀ ਮੋਰ) ਨਾਮੀ ਸ਼ਹਿਰ ਜਿਹੜਾ ਮੇਰੀਲੈਂਡ ਵਿਚ ਸਥਿਤ ਹੈ, ਉਥੇ ਇੱਕ ਫਾਰਮ ਵਿੱਚ ਦਿਨ ਰਾਤ ਹਵਨ ਹੁੰਦਾ ਰਹਿੰਦਾ ਹੈ।

ਇਹ ਖਬਰਾਂ ਬਾਹਰਲੀ ਦੁਨੀਆਂ ਦੀਆਂ ਹਨ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾਰਾਜ ਇਸੇ ਸਦੀ ਦੇ ਦੂਸਰੇ ਦਹਾਕੇ ਤੋਂ ਸ੍ਰੀ ਭੈਣੀ ਸਾਹਿਬ ਭਜਨ ਦੀ

(ਵੇਖੋ ਬਾਕੀ ਪੇਜ 10 ਉੱਤੇ)

# ਦੇਹਧਾਰੀ ਸਤਿਗੁਰੂ ਦੀ ਹੋਂਦ ਸਬੰਧੀ ਕੁਝ ਸਿਧਾਂਤਕ ਅਤੇ ਵਿਵਹਾਰਕ ਤੱਥ

ਮਾਸਟਰ ਅਜੀਤ ਸਿੰਘ ਜੀ
ਪਿੰਡ ਰੋਲੀਆ
ਅਹੀਆਪੁਰ ।

ਸਿਖ ਜਗਤ ਵਿਚ ਸਤਿਗੁਰੂ ਦੀ ਹੋਂਦ ਸਬੰਧੀ ਵਿਵਾਦ ਜਦੋਂ ਕਦੀ ਕਟੂ ਰੂਪ ਕਰ ਲੈਂਦਾ ਹੈ ਤਾਂ ਇਸ ਵਿਵਾਦ-ਗ੍ਰਸਤ ਵਿਸ਼ੇ ਸਬੰਧੀ ਕੁਝ ਸੋਚਨ ਵਿਚਾਰਨ ਲਈ ਪ੍ਰੇਰਣਾ ਦਾਇਕ ਆਭਾਸ ਹੁੰਦਾ ਹੈ। ਏਡਾ ਸਾਰਥਕ ਤੱਥ, ਜਿਹੜਾ ਧਾਰਮਿਕ ਅਤੇ ਅਧਿਆਤਮਕ ਪੱਖ ਤੋਂ ਸਦੀਵੀ ਸੱਚ ਹੈ, ਸਬੰਧੀ ਨਿਰਾਰਥਕ ਵਿਵਾਦ ਭਾਵੇਂ ਇਸਦੀ ਵਡਿਆਈ ਤੇ ਉਚਤਾ ਵਿਚ ਵਿਸ਼ੇਸ਼ ਫ਼ਰਕ ਤਾਂ ਨਹੀਂ ਪਾਉਂਦਾ ਪਰ ਦੁਨਿਆਵੀ ਤੇ ਸਦਾਚਾਰਕ ਸ਼ਕਤੀਆਂ ਨੂੰ ਸੱਟ ਮਾਰਦਾ ਹੈ, ਆਪਸੀ ਘਿਰਣਾ ਦਾ ਸਰੋਤ ਬਣਦਾ ਹੈ ਤੇ ਅਧਾਰਮਕ ਜ਼ਹਿਨੀਅਤ ਪੈਦਾ ਕਰਦਾ ਹੈ ਤਾਂ ਸ਼ੁਭ ਸ਼ਿਸ਼ਟਾਚਾਰ ਵਜੋਂ ਇਸਤੇ ਵਿਚਾਰ ਕਰਨਾ ਇਕ ਪਵਿਤਰ ਅਤੇ ਉਤਮ ਫਰਕ ਹੈ। ਕਿਉਂਕਿ ਇਸ ਨਾਲ ਭਰਮ ਭੁਲੇਖੇ ਦੂਰ ਹੁੰਦੇ ਹਨ ਤੇ ਆਪਸੀ ਪਿਆਰ ਅਤੇ ਮਿਲ ਵਰਤੋਂ ਵਧਦੇ ਹਨ—ਇਸ ਸੰਖੇਪ ਲੇਖ ਦਾ ਇਹੀ ਉਦੇਸ਼ ਹੈ।

ਸਿਖ ਧਰਮ, ਹਿੰਦੂ ਧਰਮ ਦਾ ਹੀ ਵਿਕਸਿਤ ਕ੍ਰਾਂਤੀਕਾਰੀ ਸੁਧਾਰਵਾਦੀ ਰੂਪ ਹੈ। ਹਿੰਦੂ ਧਰਮ ਵਿਚ ਤਾਂ ਉਪਨਿਸ਼ਦਾਂ ਦੇ ਵੇਲੇ ਤੋਂ ਵੀ ਪਹਿਲਾਂ ਹੀ ਗੁਰੂ ਦਾ ਮਹਤਵ ਦਰਸਾਇਆ ਗਿਆ ਹੈ। ਮਨੁੱਖੀ ਸਭਿਅਤਾ ਦੇ ਮੁਢ ਤੋਂ ਹੀ ਇਸਦੀ ਹੋਂਦ ਲਗਾਤਾਰ ਰਹੀ ਹੈ। ਬ੍ਰਾਹਮਣਾ ਦੇ ਜ਼ੋਰ ਕਰਕੇ ਤੇ ਵੇਦਾ ਸਾਸ਼ਤਰਾਂ ਦੇ ਫੋਕੇ ਸਿਧਾਂਤਕ ਪ੍ਰਭਾਵ ਅਧੀਨ ਗੁਰੂ ਦਾ ਮਹੱਤਵ ਕੁਝ ਮਧਮ ਜ਼ਰੂਰ ਪਿਆ ਰਿਹਾ ਪਰ ਇਹ ਪੂਰੀ ਤਰ੍ਹਾਂ ਖਤਮ ਨਾ ਹੋ ਸਕਿਆ। ਇਸੇ ਕਰਕੇ ਹੀ ਹਿੰਦੂ ਸਮਾਜ ਜ਼ਬਰਦਸਤ ਅਧੋਗਤੀ ਦਾ ਸ਼ਿਕਾਰ ਹੋਇਆ, ਸਮਾਜਕ ਤੇ ਧਾਰਮਕ ਪਿਛੜਾਪਨ ਆ ਗਿਆ ਅਤੇ ਦੇਸ਼ ਰਾਜਨੀਤਿਕ ਤੌਰ ਤੇ ਗੁਲਾਮ ਹੋ ਗਿਆ।

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਐਸੇ ਨਿੱਗਰੇ ਸ਼ਕਤੀਹੀਣ ਸਮਾਜ ਨੂੰ ਜਾਗਰਤ ਕਰਨ ਦਾ ਬੀੜਾ ਚੁਕਿਆ, ਉਨ੍ਹਾਂ ਧਾਰਮਕ ਖੇਤਰ ਵਿਚ ਕਰਾਂਤੀਕਾਰੀ ਤਬਦੀਲੀਆਂ ਲਿਆਉਣ ਲਈ ਸ਼ਾਹਰਾਹ ਉਲੀਕਿਆ। ਆਧਾਰਭੂਤ ਤੱਥਾਂ ਨੂੰ ਕਾਇਮ ਰਖਕੇ ਪੁਰਾਤਨਤਾ ਵਿਚ ਨਵੀਨਤਾ ਭਰੀ। ਧਰਮ ਨੂੰ ਬ੍ਰਾਹਮਣ-ਵਾਦ ਦੇ ਸ਼ਿਕੰਜੇ ਵਿਚੋਂ ਮੁਕਤ ਕਰਾਣ ਦਾ ਬੀੜਾ ਚੁਕਿਆ ਤੇ ਉਸਨੂੰ ਜਨ-ਸਧਾਰਣ ਦੀ ਪਹੁੰਚ ਵਾਲਾ ਵਿਸ਼ਾ ਬਣਾਇਆ। ਉਨ੍ਹਾਂ ਦੀ ਲਿਖਤ ਵਿਚੋਂ ਉਨ੍ਹਾਂ ਦੇ ਇਨ੍ਹਾਂ ਸਾਰੇ ਵਿਚਾਰਾਂ ਦੀ ਪ੍ਰੋੜਤਾ ਮਿਲਦੀ ਹੈ। ਹਥੱਲੇ ਵਿਚਾਰ ਦੀ ਸਾਰਥਕਤਾ ਨੂੰ ਅਨੁਭਵ ਕਰਕੇ ਉਨ੍ਹਾਂ ਇਸਦੀ ਸਿਧਾਂਤਕ ਤੌਰ ਤੇ ਪ੍ਰੋੜਤਾ ਕੀਤੀ ਪਰ ਇਸਨੂੰ ਵਿਵਹਾਰਕ ਰੂਪ ਵਿਚ ਕਾਇਮ ਕਰਕੇ ਉਹ ਕਾਰਨਾਮਾ ਕੀਤਾ ਜਿਸਦੀ ਮਿਸਾਲ ਪਿਛਲੇ ਸਾਰੇ ਸੰਸਾਰ ਦੇ ਧਾਰਮਕ ਇਤਿਹਾਸ ਵਿਚ ਕਿਧਰੇ ਨਹੀਂ ਮਿਲਦੀ। ਸ਼ਾਇਦ ਇਸੇ ਨੀਤੀ ਦੀ ਮਹਾਨਤਾ ਨੂੰ ਹੀ ਸਤੇ ਬਲਵੰਡ ਨੇ ਆਪਣੀ ਰਾਮਕਲੀ ਦੀ ਵਾਰ ਵਿਚ ਸਪਸ਼ਟ ਬਿਆਨਿਆ ਹੈ—

'ਅਬਿਚਲ ਨੀਵ ਧਰੀ ਗੁਰੂ ਨਾਨਕ
ਨਿਤ ਨਿਤ ਚੜੈ ਸਵਾਈ ।'

ਇਸ ਸਬੰਧ ਵਿਚ ਗੁਰੂ ਨਾਨਕ ਦੇਵ ਜੀ ਨੇ ਆਪਣੀ ਹਰ ਬਾਣੀ ਭਾਵੇਂ ਉਹ ਜਪੁਜੀ ਦਾ ਬੌਧਿਕ, ਰਹੱਸਮਈ ਤੇ ਸਿਧਾਂਤਕ ਪ੍ਰਬੰਧ ਕਾਵਿ ਹੋਏ ਤੇ ਭਾਵੇਂ ਆਸਾ ਦੀ ਵਾਰ ਵਰਗਾ ਹੌਲਾ ਫੁਲ ਕਾਵਿ, ਸਭ ਵਿਚ ਇਸ ਦੇ ਸਬੰਧ ਵਿਚ ਲਿਖਿਆ ਹੈ । ਸਗੋਂ ਇਸ ਵਿਸ਼ੇ ਨੂੰ ਵਧੇਰੇ ਭਾਵ-ਪੂਰਤ ਅਤੇ ਪ੍ਰਭਾਵਸ਼ਾਲੀ ਬਨਾਣ ਲਈ ਉਨ੍ਹਾਂ ਆਪਣੇ ਪਿਛਲੇਰੇ ਹਿੰਦੂ ਇਤਿਹਾਸ ਵਿਚੋਂ ਉਦਾਹਰਣਾ ਵੀ ਪੇਸ਼ ਕੀਤੀਆਂ ਹਨ—

ਭਾਈ ਰੇ ਗੁਰ ਬਿਨ ਗਿਆਨ ਨ ਹੋਇ,
ਪੂਛਹੁ ਬ੍ਰਹਮੇ ਨਾਰਦੇ ਬੇਦ ਬਿਆਸੈ ਕੋਇ ।
(ਸਿਰੀ ਰਾਗ ਮ· ੧)

ਤੇ ਹੋਰ ਵੇਖੋ—

ਗੁਰ ਕੇ ਸਬਦ ਤਰੇ ਮੁਨਿ ਕੇਤੇ ਇੰਦ੍ਰਾਦਿਕ ਬ੍ਰਮਾਦਿ ਤਰੇ ।
ਸਨਕ ਸਨੰਦਨ ਤਪਸੀ ਜਨ ਕੇਤੇ ਗੁਰਪ੍ਰਸਾਦੀ ਪਾਰ ਪਰੇ ।
(ਭੈਰਉ ਮ: ੧)

ਉਨ੍ਹਾਂ ਵਿਵਹਾਰਕ ਰੂਪ ਵਿਚ ਇਸ ਸਿਧਾਂਤਕ ਵਿਸ਼ੇ ਨੂੰ 'ਗੁਰੂ ਤਵ ਦੀ ਅਤੁਟ ਲੜੀ ਕਾਇਮ ਕਰਕੇ ਇਕ ਮੁਅਜਜ਼ਾ ਕਰ ਵਿਖਾਇਆ ।

ਹੁਣ ਇਕ ਸਵਾਲ ਪੈਦਾ ਹੁੰਦਾ ਹੈ ਕਿ ਕੀ ਆਪਜੀ ਨੇ ਆਪਣੀ ਬਾਣੀ ਦੇ ਕਿਸੇ ਹਿੱਸੇ ਵਿਚ 'ਸਤਿਗੁਰੂ' ਦੇ ਬਜਾਏ ਜਾਂ ਇਸਦੇ ਬਰਾਬਰ ਹੋਰ ਵੀ ਸਿਧਾਂਤ ਬਿਆਨਿਆ ਹੈ ਜਿਸਦੇ ਆਚਾਰ ਵਿਚਾਰ ਨਾਲ ਮਨੁੱਖ ਨੂੰ ਜੀਵਨ ਜਾਚ ਅਤੇ ਅਧਿਆਤਮਕ ਗਿਆਨ ਹਾਸਲ ਹੋ ਸਕਦਾ ਹੈ ? ਬਿਲਕੁਲ ਨਹੀਂ, ਇਹ ਕਿਵੇਂ ਹੋ ਸਕਦਾ ਹੈ ਕਿ ਇਕ ਵੇਲੇ ਤਾਂ ਉਹ ਇਸ ਨੂੰ ਜਿਆਦਾ ਤੋਂ ਜਿਆਦਾ ਪ੍ਰਭਾਵਸ਼ਾਲੀ ਬਣਾਂਦੇ ਹਨ ਤੇ ਉਸੇ ਵੇਲੇ ਉਸਨੂੰ ਅਸਰਹੀਨ ਕਰਨ ਲਈ ਉਸਦੇ ਇਲਾਵਾ ਕਿਸੇ ਹੋਰ ਸਿਧਾਂਤ ਵਲ ਸੰਕੇਤ ਕਰ ਦੇਣ ।

ਪਰ ਬੜੇ ਦੁਖ ਦੀ ਗਲ ਹੈ ਕਿ ਅਜ ਕਲ ਨਵੇਂ ਜ਼ਮਾਨੇ ਦੇ ਭਲ ਵਿਚਾਰਵਾਨਾ ਨੇ ਗੁਰੂ ਜੀ ਦੇ ਵਿਚਾਰਾਂ ਨੂੰ ਤੋੜ-ਮਰੋੜ ਕੇ 'ਦੇਹਧਾਰੀ ਗੁਰੂ' ਦੇ ਹਥੱਲੇ ਵਿਸ਼ੇ ਨੂੰ ਮਹਤਵ ਹੀਨ ਕਰਨ ਦਾ ਕੋਝਾ ਜਤਨ ਕੀਤਾ ਹੈ । ਐਸਾ ਕਰਨ ਵੇਲੇ ਉਨ੍ਹਾਂ ਇਸ ਦੀ ਅਸਲੀਅਤ ਤੇ ਇਤਿਹਾਸਕਤਾ ਨੂੰ ਵੀ ਪਛਾੜਨ ਦਾ ਜਤਨ ਕੀਤਾ ਹੈ, ਜਿਸਦਾ ਅਸਰ ਕਿੰਨਾ ਮਾਰੂ ਹੋਵੇਗਾ ਇਹ ਆਉਣ ਵਾਲਾ ਸਮਾਂ ਹੀ ਦਸੇਗਾ ।

ਗੁਰੂ ਨਾਨਕ ਤੋਂ ਮਗਰੋਂ ਆਉਣ ਵਾਲੇ ਗੁਰੂ ਸਾਹਿਬਾਨ ਜਿਨਾਂ ਦੀ ਬਾਣੀ ਸ੍ਰੀ ਆਦਿ ਗਰੰਥ ਵਿਚ ਹੈ ਨੇ ਸ੍ਰੀ ਗੁਰੂ ਨਾਨਕ ਦੁਆਰਾ ਸੁਨਿਸਚਿਤ ਸੀਮਾਵਾਂ ਅੰਦਰ ਰਹਿ ਕੇ ਉਨ੍ਹਾਂ ਦੁਆਰਾ ਦਰਸਾਏ ਸਿਧਾਂਤਾਂ ਤੇ ਵਿਚਾਰਾਂ ਦੀ ਪ੍ਰੋੜਤਾ ਕਰਕੇ ਉਨ੍ਹਾਂ ਨੂੰ ਸਦਲੀਲ ਪਰਪੱਕ ਬਣਾਇਆ ਹੈ । ਇਸ ਗਲੋਂ ਕੋਈ ਵੀ ਵਿਦਵਾਨ ਦੋ ਰਾਇ ਨਹੀਂ ਹੋ ਸਕਦਾ ਕਿ ਵਿਚਾਰਧਾਰਕ ਪਖੋਂ ਸਭ ਗੁਰੂਆਂ ਨੇ ਇਕੋ ਜਿਹੇ ਵਿਚਾਰਾਂ ਦੀ ਪ੍ਰੋੜਤਾ ਅਤੇ ਵਿਰੋਧਤਾ ਕੀਤੀ ਹੈ । ਦੂਸਰੇ ਗੁਰੂਆਂ ਦੀ ਬਾਣੀ ਵਿਚੋਂ ਇਸ ਦੇ ਤਹਿਰੀਰੀ ਸਬੂਤ ਸਪਸ਼ਟ ਵੇਖੇ ਜਾ ਸਕਦੇ ਹਨ । ਇਸੇ ਅਨੁਸਾਰ ਹੀ ਉਨ੍ਹਾਂ ਗੁਰੂ ਤਵ ਦੀ ਪ੍ਰਣਾਲੀ ਨੂੰ ਵੀ ਬੇਕੱਟ ਚਲਦੇ ਰਖਿਆ । ਇਤਿਹਾਸ ਗਵਾਹ ਹੈ ਇਸ ਵਿਸ਼ੇ ਸਬੰਧੀ ਕੋਈ ਵਿਵਾਦ ਜਾਂ ਕਰੋਲਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਆਖਰੀ ਸਮੇਂ ਤਕ ਬਿਲਕੁਲ ਨਹੀਂ ਪਿਆ । ਇਸੇ ਕਰਕੇ ਉਨ੍ਹਾਂ ਦੇ ਸਮੇਂ ਇਸ ਵਿਚਾਰ ਵਿਚ ਰੱਤੀ ਭਰ ਵੀ ਤਬਦੀਲੀ ਨਾ ਆਈ । ਇਥੋਂ ਤਕ ਕਿ ਸ੍ਰੀ ਗੁਰੂ ਬਾਲਕ ਸਿੰਘ ਅਤੇ ਸ੍ਰੀ ਗੁਰੂ ਰਾਮ ਸਿੰਘ ਜੀ ਦੇ ਸਮੇਂ ਵੀ ਇਸ ਸਬੰਧੀ ਕੋਈ ਝੇੜਾ ਨਹੀਂ ਛਿੜਿਆ । ਹਾਂ ਇਕ ਗੱਲ ਤੋਂ ਮੁਨਕਰ ਨਹੀਂ ਹੋਇਆ ਜਾ ਸਕਦਾ ਕਿ ਗੁਰਗੱਦੀ ਦੀ ਸੌਂਪਣਾ ਵੇਲੇ ਮੁਕਾਬਲੇ ਬਾਜੀ ਅਤੇ ਨਿਜੀ ਪੱਧਰ ਤੇ ਵਿਰੋਧਤਾਵਾਂ ਦਾ ਸ਼ਿਕਾਰ ਹਰ ਗੁਰੂ ਨੂੰ ਹੋਣਾ ਪਿਆ ।

ਪਰ ਉਹ ਵਿਦਵਾਨ ਜਿਹੜੇ ਅਜ ਕਲ ਇਸ ਧਾਰਮਕ ਅਤੇ ਅਧਿਆਤਮਕ ਤੱਥ ਦੇ ਵਿਚਾਰ ਦੀ ਅਵਹੇਲਣਾ ਕਰਕੇ ਇਸਨੂੰ ਉਲਟ ਬਿਆਨ ਕਰਦੇ

ਹਨ ਵੀ ਕੁਝ ਸਿਧਾਂਤਕ, ਵਿਵਹਾਰਕ ਤੇ ਇਤਿਹਾਸਕ ਦਲੀਲਾਂ ਅਤੇ ਕਲਾ-ਬਾਜੀਆਂ ਦਾ ਆਸਰਾ ਲੈਂਦੇ ਹਨ ਤੇ ਉਹ ਭੁਲ ਜਾਂਦੇ ਹਨ ਕਿ ਉਹ ਗੁਰਮਤਿ ਦੇ ਆਧਾਰ ਭੂਤ ਤੇ ਮੁਢਲੇ ਸਿਧਾਂਤ ਦੇ ਪ੍ਰਤੀਕੂਲ ਹਨ। ਮੁਖ ਰੂਪ ਵਿਚ ਉਹ 'ਸ਼ਬਦ ਗੁਰੂ' ਦੇ ਸਿਧਾਂਤ ਨੂੰ ਪੇਸ਼ ਕਰਦੇ ਹਨ। ਇਸ ਦੇ ਹੱਕ ਵਿਚ ਉਹ ਗੁਰਬਾਣੀ ਦਾ ਹਰ ਸ਼ਬਦ ਜਾਂ ਵਾਕ ਹਿੱਸਾ ਵਰਤਦੇ ਹਨ। ਜਿਸ ਵਿਚ 'ਸ਼ਬਦ ਗੁਰੂ' 'ਗੁਰੂ ਸ਼ਬਦ' ਜਾਂ ਸ਼ਬਦ ਕਿਸੇ ਵੀ ਵਿਕੋਲਿਤਰੇ ਰੂਪ ਵਿਚ ਲਿਖਿਆ ਮਿਲਦਾ ਹੈ। ਇਸ ਤਰ੍ਹਾਂ ਕਰਕੇ ਉਹ ਪਰਮ ਪਵਿੱਤਰ ਗੁਰਬਾਣੀ ਦੇ ਅਰਥਾਂ ਦਾ ਅਨਰਥ ਕਰਕੇ ਇਸਦਾ ਅਨਾਦਰ ਅਤੇ ਤ੍ਰਿਸਕਾਰ ਕਰਦੇ ਹਨ। ਫਿਰ ਬਹੁਤੀ ਵਾਰੀ ਪੇਸ਼ ਵਿਚਾਰ ਦੀ ਸਹੀ ਇਤਿਹਾਸਕਤਾ ਨੂੰ ਵੀ ਗਲਤ ਕਰ ਦਿੰਦੇ ਹਨ। ਇਸ ਸਬੰਧੀ ਕੁਝ ਕੁ ਸੰਖੇਪ ਉਦਾਹਰਣਾ ਦੇ ਕੇ ਅਗੇ ਚਲਦੇ ਹਾਂ। ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦਾ 'ਸਿਧ ਗੋਸ਼ਟਿ' ਨਾਮੀ ਬਾਣੀ ਦਾ ਇਕ ਪ੍ਰਸਿਧ ਸ਼ਬਦ ਹੈ—

'ਪਵਨ ਅਰੰਭੁ ਸਤਿਗੁਰ ਮਤਿ ਵੇਲਾ,
ਸ਼ਬਦੁ ਗੁਰੂ ਸੁਰਤਿ ਧੁਨਿ ਚੇਲਾ,
ਅਕਥ ਕਥਾ ਲੇ ਰਹਉ ਨਿਰਾਲਾ,
ਨਾਨਕ ਜੁਗਿ ਜੁਗਿ ਗੁਰ ਗੋਪਾਲਾ,
ਏਕ ਸ਼ਬਦੁ ਜਿਤੁ ਕਥਾ ਵਿਚਾਰੀ,
ਗੁਰਮੁਖਿ ਹਉਮੈ ਅਗਨਿ ਨਿਵਾਰੀ।'
(ਰਾਮ ਕਲੀ ਮਹਲਾ ੧)

ਇਸ ਸ਼ਬਦ ਨੂੰ ਅਨਵਿਚਾਰੀ ਲਿਖਾਰੀ ਆਪਣੇ ਸਿਧਾਂਤ ਦੇ ਅਧਾਰ ਭੂਤ ਰੂਪ ਵਿਚ ਦਿੰਦੇ ਹਨ ਪਰ ਉਹ ਇਸ ਦੇ ਅਸਲੀ ਪ੍ਰਸੰਗ ਅਤੇ ਇਸ ਦੀ ਇਤਿਹਾਸਕਤਾ ਦੇ ਸੰਕੇਤ ਵਲੋਂ ਬਿਲਕੁਲ ਹੀ ਅੱਖਾਂ ਮੀਟ ਲੈਂਦੇ ਹਨ। ਗੁਰੂ ਜੀ ਨੇ ਤਾਂ ਜੋਗੀਆਂ ਸਿਧਾਂ ਦੀਆਂ ਧਾਰਮਕ ਵਿਧੀਆਂ ਦਾ ਦਾਰਸ਼ਨਿਕ ਰੂਪ ਵਿਚ ਵਰਨਣ ਕੀਤਾ ਹੈ ਤੇ ਇਨਾਂ ਰਾਹੀਂ ਉਨ੍ਹਾਂ ਨੂੰ ਇਨ੍ਹਾਂ ਦੇ ਸਹੀ ਪ੍ਰਚਾਲਨ ਲਈ ਸੇਧ ਦੀ ਬਖਸ਼ਿਸ਼ ਕੀਤੀ ਹੈ। ਐਸਾ ਕਰਕੇ ਉਹ ਜਨ ਸਧਾਰਣ ਨੂੰ ਜੀਵਨ ਵਿਚ ਠੀਕ ਧਾਰਮਕ ਪੱਥ ਤੇ ਚਲਣ ਦੀ ਪ੍ਰੇਰਣਾ ਦਿੰਦੇ ਹਨ। ਪਰ ਇਸ ਦਾ ਦੇਹਧਾਰੀ ਸਤਿਗੁਰੂ ਦੀ ਥਾਂ ਸ਼ਬਦ ਗੁਰੂ ਦੀ ਹੋਂਦ ਨਾਲ ਕੋਈ ਸਰੋਕਾਰ ਨਹੀਂ। ਇਸੇ ਤਰ੍ਹਾਂ ਸ੍ਰੀ ਗੁਰੂ ਰਾਮ ਦਾਸ ਜੀ ਦੇ ਇਸ ਸ਼ਬਦ ਵਲ ਵੀ ਝਾਤ ਪਾਣੀ ਕੁਥਾਂ ਨਹੀਂ ਹੋਵੇਗੀ—

ਬਾਣੀ ਗੁਰੂ ਗੁਰੂ ਹੈ ਬਾਣੀ,
ਵਿਚਿ ਬਾਣੀ ਅੰਮ੍ਰਿਤ ਸਾਰੇ।
ਗੁਰੁ ਬਾਣੀ ਕਹੈ,
ਸੇਵਕੁ ਜਨੁ ਮਾਨੈ
ਪਰਤਖਿ ਗੁਰੂ ਨਿਸਤਾਰੇ।

ਇਹ ਗੁਰੂ ਦੁਆਰਾ ਉਚਰਿਤ ਜਾਂ ਰਚਿਤ ਜਾਂ ਰਚਿਤ ਬਾਣੀ ਦੀ ਸ਼ਰਵੋਤਮਤਾ ਅਤੇ ਵੱਡਤਣ ਦਾ ਬਿਆਨ ਹੈ। ਸਤਿਗੁਰੂ ਦੁਆਰਾ ਉਚਰਿਤ ਸ਼ਬਦ ਜਾਂ ਰਚਿਤ ਬਾਣੀ, ਇਕ ਅਨੁਭਵੀ ਉਤਮ ਮਨੁੱਖੀ ਆਕ੍ਰਿਤੀ ਵਲੋਂ ਦੂਸਰੇ ਸਧਾਰਨ ਮਨੁੱਖਾਂ ਵਾਸਤੇ ਹੁੰਦੀ ਹੈ। ਫਿਰ ਉਚਾਰੀ ਹੋਈ ਬਾਣੀ ਦੀ ਜੀਵਨ ਜਾਚ ਲਈ ਵਰਤੋਂ ਵੀ ਕੋਈ ਉਚ ਆਚਾਰੀ ਤੇ ਆਦਰਸ਼ਕ ਜੀਵਨ ਦਾ ਧਾਰਨੀ ਵਿਸ਼ੇਸ਼ ਵਿਅਕਤੀ ਹੀ ਦਰਸਾ ਸਕਦਾ ਹੈ। ਜੇ ਅਸੀਂ ਚਾਹੁੰਦੇ ਹਾਂ ਕਿ ਗੁਰਬਾਣੀ ਦਾ ਸਹੀ ਪ੍ਰਚਾਲਨ ਹੋਵੇ ਤਾਂ ਇਸ ਦੀ ਵਿਵਹਾਰਿਕਤਾ ਲਈ ਵੀ ਦੇਹਧਾਰੀ ਸਤਿਗੁਰੂ ਦੀ ਲੋੜ ਹੈ। ਗੁਰੂ ਰਾਮ ਦਾਸ ਜੀ ਦੇ 'ਪਰਤਖਿ ਗੁਰੂ ਨਿਸਤਾਰੇ' ਸ਼ਬਦ ਏਸੇ ਵਲ ਸੰਕੇਤ ਕਰਦੇ ਹਨ। ਇਹੋ ਗਲ ਸਤਿਗੁਰ ਦੀ ਸਦੀਵੀ ਹੋਂਦ ਦੀ ਪਰਿਚਾਇਕ ਹੈ। ਜੇ ਦੇਹਧਾਰੀ ਸਤਿਗੁਰ ਨਹੀਂ ਤਾਂ ਭਵਿਖ ਵਿਚ ਧਾਰਮਕ ਜੀਵਨ ਦੇ ਸਿਧਾਂਤਕ ਅਤੇ ਵਿਵਹਾਰਕ ਪੱਖਾਂ ਵਿਚ ਖਲਾਅ ਪੈਦਾ ਹੋ ਜਾਂਦਾ ਹੈ. ਵਿਚਾਰਾਂ ਦੀ ਭਿੰਨਤਾ ਵਧਦੀ ਜਾਂਦੀ ਹੈ ਜੋ ਮਨੁੱਖਾਂ ਵਿਚ ਆਪਸੀ ਵਿਰੋਧ ਦਾ ਕਾਰਣ ਬਣਦੀ ਹੈ, ਧਰਮ ਵਿਚ ਪਖੰਡ ਪੈਦਾ ਹੋ ਜਾਂਦਾ ਹੈ ਠੀਕ ਧਾਰਮਕ ਵਿਸ਼ਵਾਸਾਂ ਸਬੰਧੀ ਸ਼ੱਕ ਹੋਣ ਕਰਕੇ ਆਸਤਕਤਾ ਨੂੰ ਢਾਹ ਲਗਦੀ ਹੈ।

ਪੰਜਵੇਂ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਇਸ ਵਾਕ ਹਿੱਸੇ ਨੂੰ ਵੀ ਉਹ ਲਿਖਾਰੀ ਆਪਣੇ ਪੱਖ ਲਈ ਵਰਤਦੇ ਹਨ 'ਪੋਥੀ ਪ੍ਰਮੇਸਰ ਕਾ ਥਾਨ'। ਪਰ ਉਹ ਜੇਕਰ 'ਸੁਖਮਨੀ ਸਾਹਿਬ' ਦੀ ਬਾਣੀ ਦਾ ਪਾਠ ਕਰਦੇ ਹੋਣ ਤਾਂ ਉਨ੍ਹਾਂ ਨੂੰ ਇਸਦੇ ਅਰਥ ਵਿਚ ਬਿਲਕੁਲ ਸ਼ੰਕਾ ਨਹੀਂ ਹੋਣੀ ਚਾਹੀਦੀ ਜਿਸ ਵਿਚ ਉਹੋ ਸਤਿਗੁਰੂ ਜੀ ਫੁਰਮਾਉਂਦੇ ਹਨ—

'ਬ੍ਰਹਮ ਗਿਆਨੀ ਆਪ ਪ੍ਰਮੇਸਰ'

'ਪ੍ਰਮੇਸਰ ਕਾ ਥਾਨ' ਅਤੇ 'ਆਪ ਪ੍ਰਮੇਸਰ' ਵਿਚ ਕਿੰਨਾ ਅੰਤਰ ਹੈ ਇਸਨੂੰ ਇਕ ਸਧਾਰਨ ਬੁਧੀ ਵਾਲਾ ਬੰਦਾ ਵੀ ਸਹਿਜੇ ਸਮਝ ਸਕਦਾ ਹੈ। ਇਸ ਲਈ ਇਸ ਦੀ ਹੋਰ ਵਿਆਖਿਆ ਦੀ ਲੋੜ ਨਹੀਂ:

ਅਨ-ਵਿਚਾਰੀ ਲਿਖਾਰੀ ਆਪਣੇ ਪੱਖ ਦੀਆਂ ਬਹੁਤ ਸਾਰੀਆਂ ਦਲੀਲਾਂ ਦਾ ਸਬੰਧ ਦਸਵੇਂ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨਾਲ ਦਰਸਾ ਕੇ, ਉਨ੍ਹਾਂ ਦੇ ਜੀਵਨ ਦਾ ਇਸਨੂੰ ਇਕ ਅਤੀ ਮਹਤਵਪੂਰਨ ਅੰਗ ਦਸਦੇ ਹਨ ਕਿ ਉਨ੍ਹਾਂ ਨੇ ਦੇਹਧਾਰੀ ਗੁਰੂ ਦੀ ਪ੍ਰਪਾਟੀ ਨੂੰ ਸਮਾਪਤ ਕਰਕੇ ਕੌਮ ਨੂੰ ਮਹਾਨ ਦੇਣ ਦਿਤੀ ਕਿਉਂਕਿ ਗੁਰੂ ਗੱਦੀ ਦਾ ਮਸਲਾ ਬੜਾ ਝਗੜਾਲੂ ਜਿਹਾ ਸੀ ਇਸ ਨੂੰ ਉਹ ਹੋਰ ਅਗੇ ਨਹੀਂ ਵਧਾਉਣਾ ਚਾਹੁੰਦੇ ਸਨ ਹਾਲਾਂਕਿ ਗੁਰੂ ਜੀ ਨੇ ਆਪਣੇ ਪਹਿਲਕਿਆਂ ਵਾਂਗ ਹੀ ਨਿਸਚਿਤ ਸੀਮਾਵਾਂ ਅੰਦਰ ਰਹਿ ਕੇ ਉਨ੍ਹਾਂ ਦੇ ਵਿਚਾਰਾਂ ਦੀ ਠੋਸ ਅਤੇ ਪਕੀਆਂ ਦਲੀਲਾਂ ਰਾਹੀਂ ਸਿਧਾਂਤਕ ਅਤੇ ਵਿਵਹਾਰਕ ਪ੍ਰੋੜ੍ਹਤਾ ਹੀ ਦਰਸਾਈ ਹੈ। ਭਾਵੇਂ ਉਨ੍ਹਾਂ ਦਾ ਇਹ ਕੁਝ ਕਰਨ ਦਾ ਢੰਗ ਨਵੀਨ ਅਤੇ ਵਿਲੱਖਣ ਸੀ। ਵੈਸੇ ਗੁਰੂ ਜੀ ਦਾ ਸਾਰਾ ਜੀਵਨ ਹੀ ਨਾਟਕੀਅਤਾ ਭਰਪੂਰ ਰਿਹਾ ਹੈ ਜਿਸਨੂੰ ਪੜ੍ਹ ਸੁਣ ਕੇ ਅਸੀਂ ਠੀਕ ਗਲਤ ਕਈ ਕਿਸਮ ਦੀਆਂ ਅਟਕਲਾਂ ਲਗਾ ਸਕਦੇ ਹਾਂ। ਉਦਾਹਰਣ ਲਈ ਖਾਲਸਾ ਸਾਜਿਆ ਗਿਆ ਪਰ ਇਹ ਕਦੀ ਵੀ ਗੁਰੂ ਜੀ ਦੇ ਬਰਾਬਰ ਨਹੀਂ ਬਣਿਆ। ਇਤਿਹਾਸ ਗਵਾਹ ਹੈ ਕਿ ਗੁਰੂ ਜੀ ਆਪ ਖਾਲਸੇ ਪ੍ਰਤੀ ਹੁਕਮ ਭੇਜਦੇ ਰਹੇ ਜੇ ਇਹ ਨਾ ਹੁੰਦਾ ਤਾਂ ਖਾਲਸੇ ਨੂੰ ਗੁਰੂ ਜੀ ਨੂੰ ਅਗਲੇ ਜਾਂ ਰਹਿੰਦੇ ਜੀਵਨ ਲਈ ਉਨ੍ਹਾਂ ਤੋਂ ਉਚੇ ਹੋਣ ਕਰਕੇ ਹੁਕਮਨਾਮੇ ਭੇਜਦੇ ਰਹਿਣਾ ਚਾਹੀਦਾ ਸੀ। ਨਾਲੇ ਗੁਰੂ ਤਾਂ ਖਾਸ ਨਾਉਂ ਹੈ ਇਕੱਠਵਾਚੀ ਨਹੀਂ। ਗੁਰੂ ਜੀ ਦਾ ਫੈਸਲਾ ਕੁਨ ਮੱਤ ਹੈ—

ਨਾ ਜਾਪ ਆਨ ਕੋ ਜਪੋ,
ਨਾ ਆਉਰ ਥਾਪਨਾ ਥਪੋ ।

(ਬਚਿਤ੍ਰ ਨਾਟਕ)

ਭਾਵ ਹੈ ਕਿ ਗੁਰੂ ਜੀ ਨੇ ਪਹਿਲੇ ਗੁਰੂਆਂ ਦੁਆਰਾ ਵਰਣਨ ਮੱਤ ਨੂੰ ਸਰਵੋਚਤਾ ਬਖਸ਼ੀ ਹੈ ਤੇ ਉਹੀ ਲੀਹ ਅਗੇ ਤੋਰੀ ਹੈ। ਹਾਂ ਇਕ ਗੱਲ ਜੋ ਗੁਰੂ ਜੀ ਨੇ ਆਪ ਵੀ ਮੰਨੀ ਹੈ ਉਹ ਹੈ ਆਪਣੇ ਜੀਵਨ ਦੀ ਵਿਲੱਖਣਤਾ। ਇਸੇ ਕਰਕੇ ਸ੍ਵੈਜੀਵਨੀ ਦਾ ਨਾਮ-ਕਰਣ 'ਬਚਿਤ੍ਰ ਨਾਟਕ' ਕੀਤਾ ਹੈ। ਇਹੋ ਨਾਟਕੀ ਗੁਣ ਉਨ੍ਹਾਂ ਦੇ ਜੀਵਨ ਵਿਚ ਹਰ ਅਵਸਰ ਵਿਚ ਮੌਜੂਦ ਹੈ— ਜਨਮ ਵੇਲੇ, ਬਚਪਨ ਵਿਚ ਜਵਾਨੀ ਵੇਲੇ, ਤੇ ਫਿਰ ਉਸ ਤੋਂ ਬਾਦ ਵੀ। ਜਨਮ ਸਮੇਂ ਭੀਖਮ ਸ਼ਾਹ ਵਾਲਾ ਨਾਟਕ, ਬਚਪਨ ਵਿਚ ਸਾਥੀਆਂ ਨਾਲ ਖੇਡਣ ਸਮੇਂ ਕੀਤੇ ਕਲੋਲ, ਖਾਲਸਾ ਪੰਥ ਦੀ ਨਾਟਕੀ ਸਾਜਨਾ, ਅਨੰਦ ਪੁਰ ਦੇ ਕਿਲੇ ਨੂੰ ਤਿਆਗਣਾ, ਚਮਕੌਰ ਦੀ ਗੜ੍ਹੀ ਤੇ ਉਚ ਦੇ ਪੀਰ ਵਾਲਾ ਨਾਟਕ, ਮੁਕਤਿਆਂ ਵਾਲੀ ਘਟਨਾ, ਪਿਤਾ ਦੇ ਹਤਿਆਰੇ ਦੇ ਪੁਤਰ ਬਹਾਦਰ ਸ਼ਾਹ ਨਾਲ ਸੰਪਰਕ, ਅਲੋਪ ਹੋਣ ਵਾਲਾ ਨਾਟਕ, ਗੁਪਤ ਜੀਵਨ ਜੀਉਣਾ ਆਦਿ ਉਨ੍ਹਾਂ ਦੇ ਜੀਵਨ ਨੂੰ ਵਚਿੱਤਰ ਰੂਪ ਦੇਣ ਵਾਲੀਆਂ ਘਟਨਾਵਾਂ ਹੀ ਤਾਂ ਹਨ।

ਹਾਂ ਸ੍ਰੀ ਹਜ਼ੂਰ ਸਾਹਿਬ ਤੋਂ ਅਲੋਪ ਹੋਣ ਵਾਲੀ ਘਟਨਾ, ਮੇਰੇ ਵਿਚਾਰ ਅਨੁਸਾਰ ਉਨ੍ਹਾਂ ਦੇ ਜੀਵਨ ਦੀ ਸਭ ਤੋਂ ਨਾਟਕੀ ਸੀ, ਜਿਸਨੇ ਸਿਖ ਇਤਿਹਾਸ ਨੂੰ ਵਧੇਰੇ ਪ੍ਰਭਾਵਤ ਕੀਤਾ ਕਿਉਂਕਿ ਬਹੁਤੇ ਲਿਖਾਰੀ, ਇਸੇ ਸਮੇਂ ਗੁਰੂ ਜੀ ਨੂੰ ਦੇਹ ਦਾ ਉਹਲਾ ਕਰਦੇ ਦਸਦੇ ਹਨ। ਪਰ ਇਹ ਵਿਦਵਾਨ ਸ੍ਰੀ ਗੁਰੂ ਗੋਬਿੰਦ ਸਿੰਘ

ਜੀ ਨਾਲ ਸਬੰਧਤ ਵਾਕਿਆਤ ਜੋ 1708 ਈਸਵੀ ਤੋਂ ਬਾਦ ਦੇ ਹਨ ਤੇ ਜਿਨ੍ਹਾਂ ਦੇ ਠੋਸ ਸਬੂਤ ਵੀ ਹਨ, ਸਬੰਧੀ ਕੀ ਰਾਇ ਰਖਦੇ ਹਨ, ਇਹ ਮੇਰੀ ਸਮਝ ਤੋਂ ਬਾਹਰੀ ਗਲ ਹੈ। ਮਨਮਾੜ ਵਾਲਾ ਪਵਿੱਤਰ ਗੁਰਦੁਆਰਾ ਭਦੌੜ ਨਿਵਾਸ ਆਦਿ ਉਹ ਚਿੰਨ ਹਨ ਜਿਨ੍ਹਾਂ ਬਾਰੇ ਕਿੰਤੂ ਨਹੀਂ ਕੀਤਾ ਜਾ ਸਕਦਾ। ਪਰ ਇਹ ਸਥਾਨ 1708 ਈਸਵੀਂ ਤੋਂ ਬਾਦ ਵਾਲੀਆਂ ਘਟਨਾਵਾਂ ਨਾਲ ਸਬੰਧਤ ਹਨ।

ਤੇ ਫਿਰ ਇਸੇ ਦੌਰਾਨ ਗੁਰੂ ਜੀ ਆਪਣੀ ਗੁਰ-ਗੱਦੀ ਵਾਲੀ ਅਮਾਨਤ ਨੂੰ ਸ੍ਰੀ ਗੁਰੂ ਬਾਲਕ ਸਿੰਘ ਜੀ ਨੂੰ ਸੌਂਪ ਕੇ ਆਪਣੇ ਪਹਿਲਕਿਆਂ ਵਾਲੀ 'ਸਦ ਪੀੜੀ ਗੁਰੂ ਚਲੰਦੀ' ਵਾਲੀ ਜ਼ਿੰਮੇਵਾਰੀ ਨੂੰ ਨਿਭਾਉਂਦੇ ਹਨ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਇਸ ਤਰ੍ਹਾਂ ਕਿਉਂ ਕੀਤਾ ? ਇਹ ਉਹ ਪ੍ਰਸ਼ਨ ਹੈ ਜਿਸ ਦੇ ਉਤਰ ਨੂੰ ਗੁਰਮਤਿ ਅਨੁਸਾਰ 'ਰਜ਼ਾਅ' ਕਿਹਾ ਜਾਂਦਾ ਹੈ। ਇਤਿਹਾਸ ਗਵਾਹ ਹੈ ਕਿ ਜਦੋਂ ਇਕ ਗੁਰੂ ਨੇ ਆਪਣੇ ਤੋਂ ਅਗਲੇ ਗੁਰੂ ਨੂੰ ਗੱਦੀ ਬਖਸ਼ਸ਼ ਕੀਤੀ ਤਾਂ ਇਸ ਕਾਰਜ ਵਿਚ ਉਨ੍ਹਾਂ ਨੇ ਆਪਣਾ ਹੀ ਵਿਸ਼ੇਸ਼ ਢੰਗ ਵਰਤਿਆ। ਕਿਸੇ ਦੀ ਸਲਾਹ ਕਦੀ ਨਹੀਂ ਲਈ ਕਿਉਂਕਿ ਇਹ ਉਹ ਪ੍ਰਕਿਰਿਆ ਹੈ ਜਿਸ ਵਿਚ ਇਕ ਆਦਰਸ਼ ਆਤਮਕ ਤੇ ਉਹ ਅਧਿਆਤਮਕ ਅਨੁਭਵ ਵਾਲੇ ਵਿਅਕਤੀ ਦੁਆਰਾ ਐਸੇ ਹੀ ਸਦਗੁਣਾ ਵਾਲੇ ਵਿਅਕਤੀ ਦੀ ਚੋਣ ਹੁੰਦੀ ਹੈ। ਇਸੇ ਕਰਕੇ ਇਹ ਸੋ ਵਿਰੋਧਤਾਵਾਂ ਤੇ ਰੁਕਾਵਟਾਂ ਦੇ ਹੁੰਦਿਆਂ ਹੋਇਆਂ ਵੀ ਬੇਰੋਕ ਚਲਦੀ ਰਹਿੰਦੀ ਹੈ।

ਸੁ ਇਤਨੀ ਉਚ ਆਤਮਕ ਅਵਸਥਾ ਦਾ ਧਾਰਨੀ ਪਰਮ ਮਨੁੱਖ ਲੋੜੀਂਦਾ ਕਿਉਂ ਹੈ ? ਇਸ ਦਾ ਉਦੇਸ਼ ਅਤੇ ਕਾਰਜ ਕੀ ਹੈ ? ਇਹ ਸੰਖੇਪ ਚਰਚਾ ਵੀ ਇਸ ਦੇ ਮਹੱਤਵ ਦੇ ਸੰਦਰਭ ਵਿਚ ਬਹੁਤ ਜ਼ਰੂਰੀ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇਸ ਬਾਰੇ ਇਕ ਸਿਧਾਂਤ ਸਥਾਪਨ ਕੀਤਾ ਹੈ—

'ਗੁਰ ਬਿਨੁ ਗਿਆਨ, ਧਰਮ ਬਿਨੁ ਧਿਆਨ।
ਸਚ ਬਿਨੁ ਸਾਖੀ ਮੂਲੋ ਨਾ ਬਾਕੀ।'

ਭਾਵ 'ਗਿਆਨ' ਸਤਿਗੁਰੂ ਕਰਾਂਦਾ ਹੈ। ਇਸ ਵਿਚਾਰ ਦੀ ਪ੍ਰੋੜਤਾ ਸਭ ਲਿਖਾਰੀ ਗੁਰੂ ਅਤੇ ਭਗਤਾਂ ਨੇ ਕੀਤੀ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਸਾ ਦੀ ਵਾਰ ਵਿਚ ਬਿਲਕੁਲ ਸਪਸ਼ਟ ਉਚਾਰਿਆ ਹੈ—

ਗਿਆਨ ਅੰਜਨੁ ਗੁਰੁ ਦੀਆ,
ਅਗਿਆਨੁ ਅੰਧੇਰ ਬਿਨਾਸੁ।
ਹਰਿ ਕ੍ਰਿਪਾ ਤੇ ਸੰਤ ਭੇਟਿਆ,
ਨਾਨਕ ਮਨ ਪ੍ਰਗਾਸੁ।

ਸਾਫ ਹੈ ਗੁਰੂ ਦੁਆਰਾ ਬਖਸ਼ਸ਼ ਕੀਤੇ ਗਿਆਨ ਰਾਹੀਂ ਅਗਿਆਨ ਨਸ਼ਟ ਹੋ ਜਾਂਦਾ ਹੈ। 'ਗਿਆਨ' 'ਅਗਿਆਨ' ਸ਼ਬਦਾਂ ਦਾ ਅਰਥ ਸਮਝਣਾ ਬਹੁਤ ਲਾਜ਼ਮੀ ਹੈ। ਸਤਿਗੁਰੂ ਕਿਵੇਂ ਗਿਆਨ ਦੇਂਦਾ ਹੈ ?

'ਮੰਤ੍ਰ ਦੀਉ ਗੁਰੁ ਕਾਨਿ'
ਤੇ
ਸਮਰਥੁ ਗੁਰੂ ਸਿਰ ਹਥ ਧਰਿਉ,
ਗੁਰੁ ਕੀਨੀ ਕਿਰਪਾ ਹਰਿ ਨਾਮ ਦੀਉ।

ਸੋ ਗੁਰੂ ਨਾਮ ਦੀ ਦਾਤ ਰਾਹੀਂ ਗਿਆਨ ਰੂਪੀ ਚਰਾਗ ਮਨੁਖ ਦੇ ਅੰਦਰ ਬਾਲਦਾ ਹੈ। ਸ਼ਾਇਦ ਇਸੇ ਕਾਰਜ ਸ਼ੀਲਤਾ ਦੇ ਉਦੇਸ਼ ਨੂੰ ਭਾਈ ਗੁਰਦਾਸ ਜੀ ਨੇ ਵੀ ਬਿਆਨਿਆ ਹੈ—

'ਬੇਦ ਗਰੰਥ ਗੁਰ ਹਟਿ ਹੈ,
ਜਿਸੁ ਲਗਿ ਭਵਜਲ ਪਾਰਿ ਉਤਾਰਾ।
ਸਤਿਗੁਰੂ ਬਾਝ ਨਾ ਬੁਝੀਐ,
ਜਿਚਰੁ ਧਰੇ ਨਾ ਗੁਰ ਅਵਤਾਰਾ।'

ਦੂਸਰੇ ਵਿਦਵਾਨ 'ਗਿਆਨ' ਦਾ ਭਾਵ 'ਗਿਆਨ ਮਾਰਗੀਆਂ' ਵਾਂਗ ਵੇਦ, ਸਾਸ਼ਤਰਾਂ ਤੇ ਧਾਰਮਕ ਗਰੰਥਾਂ ਦੇ ਗਿਆਨ ਤੋਂ ਲੈਂਦੇ ਹਨ ਜੋ ਗੁਰਮਤਿ ਨਹੀਂ। ਇਸ ਤੋਂ ਇਹ ਸਿੱਟਾ ਨਿਕਲਦਾ ਹੈ ਕਿ ਸਿਖ ਧਰਮ ਮੁਖ ਰੂਪ ਵਿਚ ਭਗਤੀ ਮਾਰਗ ਦਾ ਪ੍ਰੇਰਕ ਹੈ ਕਿਉਂਕਿ 'ਗੁਰਮੁਖੁ ਗਾਡੀ ਰਾਹ ਚਲਾਇਆ' ਵਾਲਾ ਸੰਦੇਸ਼ ਤੇ 'ਪੜਿਆ ਅਨਪੜਿਆ ਪਰਮ ਗਤ ਪਾਵੈ' ਵਾਲਾ ਮਹਾਂ-

ਵਾਕ ਇਸ ਦੇ ਸਪਸ਼ਟ ਸਬੂਤ ਹਨ।

ਹੁਣ ਵੇਖਣਾ ਇਹ ਹੈ ਕਿ ਦੂਸਰੇ ਸਿਧਾਂਤ ਭਾਵ 'ਸ਼ਬਦ ਗੁਰੂ' 'ਗਰੰਥ ਗੁਰੂ' ਨੂੰ ਪੇਸ਼ ਕਰਨ ਵਾਲੇ ਵਿਦਵਾਨ ਆਪਣੇ ਉਦੇਸ਼ ਵਿਚ ਸੁਫਲ ਹਨ ਕਿ ਅਸਫਲ ਹਨ। ਅਜ ਬਹੁਤੀ ਪ੍ਰੈਸ ਉਨ੍ਹਾਂ ਦੀ ਹੈ ਬਹੁਤਾ ਪ੍ਰਚਾਰ ਉਨ੍ਹਾਂ ਦਾ ਹੈ ਪਰ ਕੁਝ ਗਲਾਂ ਹਨ ਜਿਸਦਾ ਅਨੁਭਵ ਉਨ੍ਹਾਂ ਨੇ ਸ਼ਾਇਦ ਕਦੀ ਨਹੀਂ ਕੀਤਾ। ਉਹ ਹੈ ਇਕ ਮਨੋਵਿਗਿਆਨ ਸੱਚ ਆਦਰਸ਼ ਮਨੁਖ ਦੀ ਲੋੜ। ਉਹਨਾਂ ਦੀਆਂ ਸਟੇਜਾਂ ਉਤੇ ਹੀ ਬੜੀ ਉਚੀ ਉਚੀ ਅਵਾਜ ਵਿਚ ਗਾਇਆ ਜਾਂਦਾ ਹੈ – ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਤੇ ਗੁਰੂ ਗੋਬਿੰਦ ਸਿੰਘ ਜੀ ਨੂੰ ਦੁਬਾਰਾ ਆਉਣ ਲਈ ਪੁਕਾਰਿਆ ਜਾਂਦਾ ਹੈ। ਉਦਾਹਰਣ ਲਈ 'ਜਮਲੇ ਜੱਟ ਦੀ ਤੂੰਬੀ ਪਈ ਵਾਜਾਂ ਮਾਰਦੀ' 'ਆਜਾ ਬਾਜਾਂ ਵਾਲਿਆ' ਆਦਿ। ਏਨੇ ਪਰਚਾਰ ਦੇ ਬਾਵਜੂਦ ਵੀ ਇਹ ਲਗਾਤਾਰ ਜਾਰੀ ਹਨ ਜੋ ਇਸ ਗਲ ਦਾ ਨਿਸ਼ਚਾ ਕਰਾਂਦੇ ਹਨ ਕਿ ਇਕ ਮਨੁੱਖ ਹੀ ਮਨੁਖ ਦਾ ਪਾਰ ਉਤਾਰਾ ਕਰ ਸਕਦਾ ਹੈ।

ਇਸ ਤੋਂ ਇਲਾਵਾ ਇਸੇ ਭਾਵਨਾ ਦੀ ਪੂਰਤੀ ਲਈ ਕਰੀਬ ਹਰ ਮਨੁੱਖ ਹੀ ਕਿਸੇ ਨ ਕਿਸੇ ਸਾਧ ਦੀ ਚਰਨੀ ਲਗ ਕੇ ਆਪਣੀਆਂ ਲੋੜਾਂ ਦੀ ਪੂਰਤੀ ਅਤੇ ਆਤਮਕ ਸਾਂਤੀ ਦੀ ਪ੍ਰਾਪਤੀ ਕਰਦਾ ਹੈ। ਇਹ ਪ੍ਰਕਿਰਿਆ ਸਿਖਾਂ ਵਿਚ ਵੀ ਚਲਦੀ ਰਹੀ ਹੈ ਤੇ ਚਲਦੀ ਰਹੇਗੀ। ਜਿਸ ਮਨੁਖ ਤੋਂ ਇਹ ਪ੍ਰਾਪਤੀ ਕਰਦਾ ਹੈ ਉਸਨੂੰ 'ਸੰਤ ਕਹੋ, ਗੁਰੂ ਕਹੋ, ਰਾਮ ਕਹੋ' ਇਸ ਵਿਚ ਕੋਈ ਫਰਕ ਨਹੀਂ ਕਿਉਂਕਿ 'ਸੰਤ ਰਾਮ ਹੈ ਏਕੋ। ਸਾਰੇ ਮਨੁਖਾਂ ਦਾ ਇਕ ਗੁਰੂ ਹੋਵੇ ਇਹ ਵੀ ਜ਼ਰੂਰੀ ਨਹੀਂ। ਸ੍ਰੀ ਗੁਰੂ ਨਾਨਕ ਦੇਵ ਜੀ ਫੁਰਮਾਉਂਦੇ ਹਨ—

ਬਲਿਹਾਰੀ ਗੁਰ ਆਪਣੇ, ਦਿਉਹਾੜੀ ਸਦਵਾਰ,
ਜਿਨਿ ਮਾਨਸ ਤੇ ਦੇਵਤੇ ਕੀਏ ਕਰਤ ਨਾ ਲਾਗੀ ਵਾਰ।
(ਆਸਾ ਦੀ ਵਾਰ)

'ਆਪਣਾ' ਸ਼ਬਦ ਵਖ-ਵਖ ਗੁਰੂ ਦੀ ਹੋਂਦ ਦਾ ਪਰਿਚਾਇਕ ਹੈ ਤੇ ਇਸ ਦੀ ਵਰਤੋਂ ਸਾਰੀ ਗੁਰਬਾਣੀ ਵਿਚ ਇਕ ਨਹੀਂ ਸੈਂਕੜੇ ਵਾਰ ਕੀਤੀ ਗਈ ਹੈ। ਲੇਖ ਦੇ ਆਕਾਰ ਨੂੰ ਦ੍ਰਿਸ਼ਟੀ ਗੋਚਰ ਕਰਦੇ ਹੋਏ ਅੰਤ ਵਿਚ ਇਤਨਾ ਹੀ ਕਹਿਣਾ ਠੀਕ ਹੈ ਕਿ ਗੁਰਬਾਣੀ ਦੇ ਆਸ਼ੇ ਅਨੁਸਾਰ ਸਤਿਗੁਰੂ ਤੋਂ ਬਿਨਾਂ ਅਧਿਆਤਮਕ ਉਚਤਾ ਤੇ ਆਤਮਕ ਗਿਆਨ ਪ੍ਰਾਪਤ ਨਹੀਂ ਹੋ ਸਕਦਾ ਤੇ ਸਤਿਗੁਰੂ ਵੀ ਸਿਰਫ ਦੇਹਧਾਰੀ ਹੀ ਹੋ ਸਕਦਾ ਹੈ।



(ਪੇਜ ਨੰ: 4 ਦੀ ਬਾਕੀ)

ਵਰਨੀ ਅਰੰਭੀ ਜਿਹੜੀ ਚਵੀਂ ਘੰਟੇ ਜਾਰੀ ਰਹਿੰਦੀ ਹੈ, ਤੇ ਹਵਨ ਵੀ ਹੁੰਦਾ ਰਹਿੰਦਾ ਹੈ। ਜਦ ਉਨਾਂ ਭਿਆਨਕ ਸਮੇਂ ਨੂੰ ਮੁਖ ਰਖਦਿਆਂ ਸ੍ਰੀ ਜੀਵਨ ਨਗਰ ਵਸਾਇਆ ਤਾਂ ਹਵਨ ਸਹਿਤ ਵਰਨੀ ਅਰੰਭ ਦਿਤੀ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਉਨਾਂ ਵਰਨੀਆਂ ਨਾਲ ਇੱਕ ਇੱਕ ਹੋਰ ਵਰਨੀ ਅਰੰਭ ਕਰ ਦਿਤੀ। ਸਮੇਂ ਦੇ ਮਾਲਿਕ ਜਿਹੜਾ ਕੋਈ ਨਵਾ ਕਾਰਜ ਆਰੰਭ ਕਰਦੇ ਹਨ, ਜਾਂ ਕਿਸੇ ਸਮਾਗਮ ਦੀ ਤਿਆਰੀ ਵਾਸਤੇ ਆਗਿਆ ਦੇਂਦੇ ਹਨ ਤਾਂ ਹਵਨ ਸਹਿਤ ਵਰਨੀ ਦਾ ਆਦੇਸ਼ ਜਾਰੀ ਕਰ ਦੇਂਦੇ ਹਨ। ਇਸ ਐਟਮ ਬੰਬ ਦੇ ਯੁਗ ਵਿਚ ਜੇ ਵਿਧੀ ਪੂਰਵਕ ਹਵਨ ਹੋਣ ਲਗ ਪੈਣ ਤਾਂ ਮਾਰੂ ਹਥਿਆਰਾਂ ਦੇ ਅਸਰ ਤੋਂ ਬਹੁਤ ਹੱਦ ਤੱਕ ਬਚਿਆ ਜਾ ਸਕਦਾ ਹੈ। ਕਿਉਂਕਿ ਗੁਪਤ ਫੌਜਾਂ ਹਵਨ ਨਾਲ ਪ੍ਰਸੰਨ ਹੁੰਦੀਆਂ ਹਨ ਤੇ ਉਹ ਭਾਂਬੜਾਂ ਵਿੱਚੋਂ ਵੀ ਬਚਾ ਸਕਦੀਆਂ ਹਨ, ਜਿਵੇਂ ਪ੍ਰਹਿਲਾਦ ਦੀ ਰਖਿਆ ਹੋਈ ਸੀ।

# ਸਿਖੀ ਆਚਰਣ

ਸ: ਸਾਧੂ ਸਿੰਘ ਕਿਸਾਨ
ਰਾਮਪੁਰ (ਸਿਰਸਾ)

ਚੰਗਾ ਆਚਰਣ, ਨੇਕ ਆਚਰਣ, ਵਧੀਆ ਆਚਰਣ, ਅਤਿ ਵਧੀਆ ਆਚਰਣ, ਤੇ ਜਦੋਂ ਕਿਸੇ ਦਾ ਆਚਰਣ ਸਿਖਰ ਤੇ ਪੁਜ ਜਾਵੇ, ਓਦੋਂ ਓਹ ਸਿਖੀ ਆਚਰਣ ਹੋ ਜਾਂਦਾ ਏ, ਸਿਖੀ ਆਚਰਣ ਦੀ ਪ੍ਰਾਪਤੀ ਵਾਸਤੇ ਉਮਰਾਂ ਦੀ ਘਾਲਣਾ ਕਰਨੀ ਪੈਂਦੀ ਏ—ਇਹ ਕੋਈ ਰਾਹੇ ਰੁਲਦੀ ਦਾਤ ਨਹੀਂ, ਇਹਦੀ ਪ੍ਰਾਪਤੀ ਪ੍ਰਮੇਸ਼ਰ ਪ੍ਰਾਪਤੀ ਨਾਲੋਂ ਵੀ ਮੁਸ਼ਕਲ ਏ ਪ੍ਰਮੇਸ਼ਰ ਪ੍ਰਾਪਤੀ ਕੋਈ ਧੰਨੇ ਜੱਟ ਵਾਂਗ ਹਠ ਨਾਲ ਵੀ ਕਰ ਸਕਦਾ ਏ। ਪਰ ਸਿਖੀ ਆਚਰਣ ਧਨ, ਤਨ ਤੇ ਅਖੀਰ ਮਨ ਦਿਤਿਆਂ ਵੀ ਜੇ ਪ੍ਰਾਪਤ ਹੋ ਜਾਇ, ਤਾਂ ਕੋਈ ਬਹੁਤਾ ਮੁਲ ਨਹੀਂ ਗਿਣਿਆਂ ਜਾ ਸਕਦਾ।

ਸਿਖੀ ਆਚਰਣ ਦੀਆਂ ਸਭ ਤੋਂ ਪਹਿਲਾਂ, ਤੇ ਉਚੀਆਂ ਟੀਸੀਆਂ ਸਰ ਕੀਤੀਆਂ, ਭਾਈ ਲਹਿਣੇ ਨੇ ਜਿਦੀ ਆਚਰਣਕ ਉਚਿਆਈ ਤੋਂ ਪ੍ਰਭਾਵਤ ਹੋਕੇ, ਗੁਰੂ ਨਾਨਕ ਜੀ ਨੂੰ, ਬਚਿਆਂ ਦਾ ਮੋਹ ਤਿਆਗ ਕੇ, ਲਹਿਣੇ ਨੂੰ, ਅੰਗਦ ਬਨਾਣਾਂ ਪਿਆ। ਸਿਖੀ ਆਚਰਣ ਦੀਆਂ ਅਤਿ ਔਖੀਆਂ ਘਾਟੀਆਂ ਲੰਘੀਆਂ, ਬੁਢੇ ਅਮਰ ਦਾਸ ਨੇ, ਜਿਦਾ ਮੁੱਲ ਗੁਰੂ ਅੰਗਦ ਦੇਵ ਜੀ ਨੂੰ ਅਮਰੂ ਨਿਥਾਵੇ ਨੂੰ ਨਿਥਾਵਿਆਂ ਦਾ ਥਾਂ ਤੇ, ਨਿਮਾਣਿਆਂ ਦਾ ਮਾਣ-ਥਾਪ ਕੇ, ਪਾਣਾਂ ਪਿਆ।

ਜਿਸ ਤਰ੍ਹਾਂ ਕੋਈ ਜਿਓਂਦਾ ਜਾਗਦਾ ਸ਼ਾਹਕਾਰ ਤਿਆਰ ਕਰਨ ਵਾਸਤੇ, ਚਿਤਰ ਕਾਰ ਨੂੰ, ਆਪਣੇ ਸਭ ਤੋਂ ਮਹਿੰਗੇ ਪਲ, ਸਭ ਤੋਂ ਕੀਮਤੀ ਜਜ਼ਬੇ ਕੁਰਬਾਨ ਕਰਨੇ ਪੈਂਦੇ ਨੇ ਏਸ ਤਰਾਂ ਗੁਰੂ ਨਾਨਕ ਦੇਵ ਜੀ ਨੂੰ, ਸਿਖੀ ਆਚਰਣ ਦੀ ਉਸਾਰੀ ਵਾਸਤੇ ਦੁਨੀਆਂ ਦੀ ਸਭ ਤੋਂ ਮੁਲਵਾਨ ਚੀਜ਼, ਆਪਣੇ ਪੁਤਰ-ਨਜ਼ਰ ਅੰਦਾਜ਼ ਕਰਨੇ ਪਏ, ਤੇ ਆਪਣੀ ਜਿੰਦਗੀ ਭਰ ਦੀ ਮੋਹਨਤ, ਤਜ਼ਰਬਾ, ਤੇ ਕਮਾਈ, ਸਿਖੀ ਆਚਰਣ ਦੇ ਪ੍ਰਤੀਕ ਲਹਿਣੇ ਨੂੰ ਸੌਂਪਣੀ ਪਈ ਜਿਵੇਂ ਫੁਲਾਂ ਦਾ ਸਿਰਤਾਜ ਗੁਲਾਬ, ਕਿਸੇ ਯੋਗ ਮਾਲੀ ਦੀ ਨਿਗਰਾਨੀ ਹੇਠ ਈ, ਆਪਣੀ ਭਰਪੂਰ ਬਹਾਰ ਵਖਾ ਸਕਦਾ ਏ ਤਿਵੇਂ ਸਿਖੀ ਆਚਰਣ ਵੀ, ਕਿਸੇ ਅਤਿ ਸਯੋਗ ਤੇ ਕਦਰ ਦਾਨ ਸਤਿਗੁਰੂ ਦੀ ਅਗਵਾਈ ਹੇਠ ਈ ਪ੍ਰਫੁਲਤ ਹੋ ਸਕਦਾ ਏ। ਇਤਿਹਾਸ ਵਿਚ ਮਿਸਾਲ ਮਿਲਣੀ ਮੁਸ਼ਕਲ ਏ, ਕਿ ਕੋਈ ਗੁਰੂ, ਆਪਣੇ ਚੇਲਿਆ ਤੋਂ, ਮੁਆਫ਼ੀ ਵੀ ਮੰਗੇ, ਤੇ, ਡੰਨ ਵੀ ਲੁਆਏ, ਕਿਸ ਵਾਸਤੇ ? ਸਿਖੀ ਆਚਰਣ ਦੀ ਪਕਿਆਈ ਪਰਖਣ ਵਾਸਤੇ। ਕੇਡੀ ਅਨੋਖੀ ਪ੍ਰਵਾਨਗੀ ਏ ਕਿ, ਸਤਿਗੁਰੂ ਸਿਖਾਂ ਦੇ ਕੰਮ ਨੂੰ, ਆਪਣੇ ਜਿੰਮੇ ਲੈਕੇ, ਦੇਸੋ ਪ੍ਰਦੇਸ ਚਲਾ ਜਾਵੇ।

ਸਿਖੀ ਆਚਰਣ ਵਿਚ, ਓੜਕਾਂ ਦੀ ਖਿੱਚ ਹੁੰਦੀ ਏ। ਜਦੋਂ ਕੋਈ, ਇਹਦੇ ਘੇਰੇ ਵਿਚ ਆ ਜਾਂਦਾ ਏ, ਓਦੋਂ ਓਹ, ਇਹਦੇ ਵਲ ਖਿਚੀਂਦਾ ਈ ਤੁਰਿਆ ਆਉਂਦਾ ਏ। ਇਹਦੀ ਖੁਸ਼ਬੋ, ਜਿਥੇ ਵੀ ਪੁਜਦੀ ਏ ਸਰਸ਼ਾਰ ਈ ਕਰੀ ਜਾਂਦੀ ਏ ਤੇ ਇਹੀ ਮਹਿਕ ਦੁਸ਼ਮਨਾਂ ਨੂੰ ਵੀ ਇਹਦੀ ਸਿਫ਼ਤ ਕਰਨ ਤੇ, ਮਜ਼ਬੂਰ ਕਰ ਦੇਂਦੀ ਏ ਤੇ ਅਸਲ ਸਿਫ਼ਤ ਓਹੋ ਈ ਹੋਂਦੀ ਏ, ਜੋ ਦੁਸ਼ਮਣ ਵੀ ਕਰੇ। ਸਿਖਾਂ ਦਾ ਇਕ ਕੱਟੜ ਵਿਰੋਧੀ

ਜੇਹੜਾ ਤਨੋਂ ਮਨੋਂ ਸਾੜੇ ਦਾ ਭਰਿਆ ਪਿਐ । ਜੇਹੜਾ ਗਲ ਕਰਨ ਲਗਿਆ ਅਚੇਤ ਹੀ ਆਪਣੇ ਇਖ਼ਲਾਕ ਦਾ ਵਖਾਲਾ ਵੀ ਪਾਈ ਜਾਂਦਾ ਏ—ਕਹਿੰਦਾ ਏ 'ਜ਼ਨਾਂ ਹਮ ਨਾਂ ਬਾਸ਼ਦ, ਮਿਆਨੇ ਸਗਾਂ'—ਇਹਨਾਂ ਕੁਤਿਆਂ ਵਿਚ, ਵਿਭਚਾਰ ਹੈ ਈ ਨਹੀਂ । 'ਨਾਂ ਦੁਜ਼ਦੀ ਬਵਦ, ਕਾਰਿਆ ਅਹਰਿਵਾਂ'—ਇਹ ਕੰਬਖ਼ਤ ਚੋਰੀ ਕਰਨਾ ਵੀ ਨਹੀਂ ਜਾਣਦੇ ।

ਇਹ ਸਿੱਖੀ ਇਖਲਾਕ ਦੀ ਸੀ, ਜਿਹੜਾ, ਚਲਦੀ ਲੜਾਈ ਵਿਚ, ਆਪਣਿਆਂ ਨੂੰ ਪਾਣੀ ਪਿਆਣ ਦੀ ਜ਼ਿੰਮੇਵਾਰੀ ਲਗਿਆਂ—ਦੁਸ਼ਮਣਾਂ ਨੂੰ ਵੀ ਪਾਣੀ ਪਿਆ ਕੇ, ਆਪਣਿਆਂ ਦੇ ਸਾਹਵੇਂ, ਲੜਨ ਵਾਸਤੇ, ਖੜੇ ਕਰੀ ਜਾਂਦਾ ਏ—ਤੇ ਇਨਾਮ ਵਿਚ ਮਲ੍ਹਮ ਦੀ ਡਬੀ ਵੀ ਹਾਸਲ ਕਰ ਲੈਂਦਾ ਏ । ਇਹ ਸਿੱਖੀ ਚਾਲ ਚਲਨ ਈ ਸੀ, ਜਿਸ ਹਕੂਮਤ, ਤੇ ਆਮ ਲੋਕ ਵੀ ਦੁਸ਼ਮਣ ਹੋਂਦਿਆਂ—ਆਮ ਲੋਕਾਂ ਵਿਚੋਂ ਈ, ਆਪਣੇ ਪੈਰੋਕਾਰ ਪ੍ਰਾਪਤ ਕੀਤੇ । ਇਹੀ ਸਿਖੀ ਕਿਰਦਾਰ ਈ ਸੀ, ਜਿਸ ਇਕ ਈਸਾਈ ਦੇ ਮੂੰਹੋਂ ਅਖਵਾਇਆ ਕਿ ਅਸੀਂ ਤੇ ਐਵੇਂ ਇਕ ਈਸਾ ਤੇ ਮਾਨ ਕਰੀ ਫਿਰਨੇ ਆ, ਏਥੇ ਤੇ ਅਨੇਕਾਂ ਈ ਈਸਾ, ਜਲਵਾਗਰ ਹੋ ਰਹੇ ਨੇ—ਇਹ ਸਿਖੀ ਇਜ਼ਮ ਈ ਸੀ ਜਿਸ ਅੰਗਰੇਜ਼ ਵਰਗੇ ਕੀਨਾ ਖੋਰ ਵੈਰੀ ਦੀਆਂ ਮਿਸਲਾਂ ਵਿਚ ਲਿਖਵਾਇਆ ਕਿ ਕੂਕਾ ਝੂਠ ਨਹੀਂ ਬੋਲਦਾ । ਜਗੋਂ ਬਾਹਰੀ ਖੇਡ ਏ, ਰਸੇ ਹੋਏ ਆਚਰਣ ਵਾਲੇ ਸਿਖਾਂ ਦੀ, ਕਿ ਅਦਾਲਤੋਂ ਜਿਤਿਆ ਹੋਇਆ ਕੇਸ—ਪਰ ਯਾਦ ਆ ਜਾਣ ਤੇ ਗੁਰ ਇੱਛਾ ਦਾ ਸਤਿਕਾਰ ਕਰਦਿਆਂ — ਉਸੇ ਅਦਾਲਤ ਵਿਚ, ਮੂੰਹ ਕਾਲਾ ਕਰਕੇ ਭੁਲੀ ਹੋਈ ਅਮਾਨਤ ਜਾ ਵਾਪਸ ਕਰਨੀ ਪੱਕੇ ਹੋਏ ਕਿਰਦਾਰ ਵਾਲਾ ਸਿੱਖ ਆਰਥਕ ਤੰਗੀ ਆ ਜਾਣ ਕਰਕੇ ਦਵਾਲਾ ਕਢ ਕੇ ਇਲਾਕਾ ਛਡਕੇ ਚਲਾ ਜਾਂਦਾ ਏ । ਪਰ ਖੁਸ਼ਹਾਲੀ ਔਣ ਤੇ, ਵਿਆਜ ਦਰ ਵਿਆਜ ਗਿਣ ਕੇ, ਇਨਕਾਰ ਕਰਦਿਆਂ ਦੇ, ਦਰਵਾਜ਼ਿਆਂ ਤੇ ਸੁੱਟ ਆਉਂਦਾ ਏ । ਪਰ ਅਫ਼ਸੋਸ । ਕਿ ਅਜ ਅਸੀਂ ਸਿਖੀ ਆਚਰਣ ਨੂੰ ਨਿਰਾ ਤਿਆਗਿਆ ਈ ਨਹੀਂ ਸਗੋਂ ਉਹਦਾ ਦਵਾਲਾ ਵੀ ਕਢ ਦਿਤਾ ਏ । ਕੀ ਪਤਾ, ਅਸੀਂ ਅਜੇ ਹੋਰ ਕਿਹੜੀਆਂ ਡੂੰਘੀਆਂ ਖਡਾਂ 'ਚ ਜਾਂ ਡਿਗਣੇ ਜੇ ਸਿਖੀ ਆਚਰਣ ਨੂੰ ਨਾ ਸੰਭਾਲਿਆ ਤਾਂ......



# ਸ੍ਰੀ ਗੁਰੂ ਨਾਨਕ ਦੇਵ ਜੀ

ਲੇਖਕ—ਡਾ. ਕਾਲਾ ਸਿੰਘ ਬੇਦੀ

M.A. Ph. D.

ਸਿਖੀ ਪ੍ਰੰਪਰਾ ਅਨੁਸਾਰ ਜੀਵ ਇਸ ਸ੍ਰਿਸ਼ਟੀ ਵਿਚ ਰਹਿੰਦਿਆਂ, ਆਪਣੇ ਕਰਤਵਾਂ ਦਾ ਪਾਲਣ ਕਰਦਿਆਂ, ਹਸਦਿਆਂ, ਖੇਡਦਿਆਂ, ਕਿਰਤ ਕਰਦਿਆਂ ਤੇ ਪਰਵਿਰਤੀ ਮਾਰਗ ਉਪਰ ਤੁਰਦਿਆਂ ਕਿਵੇਂ ਪ੍ਰਮਾਤਮਾ ਦੀ ਪ੍ਰਾਪਤੀ ਕਰ ਸਕਦਾ ਹੈ। ਇਸ ਬਾਰੇ ਗੁਰੂ ਨਾਨਕ ਦੇਵ ਜੀ ਹੇਠ ਲਿਖੇ ਪੱਖਾਂ ਉਪਰ ਕਾਫ਼ੀ ਰੋਸ਼ਨੀ ਪਾਂਦੇ ਹਨ—

1. ਗੁਰੂ ਦੁਆਰਾ ਲਕਸ਼ ਦੀ ਪ੍ਰਾਪਤੀ ਹੋ ਸਕਦੀ ਹੈ।
2. ਮਾਇਆ ਦੇ ਪ੍ਰਭਾਵ ਥਲੇ ਨਹੀਂ ਆਉਣਾ ਚਾਹੀਦਾ। ਸੰਸਾਰ ਹੁਕਮ ਦੀ ਖੇਡ ਹੈ।
3. ਹਉਮੈ ਦਾ ਤਿਆਗ ਹੀ ਪ੍ਰਮਾਤਮਾ ਦੀ ਪ੍ਰਾਪਤੀ ਹੈ।
4. ਪ੍ਰਮਾਤਮਾ ਕਾਦਰ ਹੈ, ਤੇ ਕੁਦਰਤ ਉਸ ਦੀ ਪੈਦਾ ਕੀਤੀ ਹੋਈ ਹੈ ਪਰ ਕੁਦਰਤ ਰਾਹੀਂ ਉਸ ਨੂੰ ਅਨੁਭਵ ਕੀਤਾ ਜਾ ਸਕਦਾ ਹੈ।
5. ਰਬੀ ਹੁਕਮ ਅਨੁਸਾਰ ਜੀਵਾਂ ਨੂੰ ਆਪਣੇ ਕਰਮਾਂ ਦਾ ਫਲ ਭੋਗਣਾ ਪੈਂਦਾ ਹੈ।
6. ਗੁਰਮੁਖ ਮਨ ਨੂੰ ਜਿਤਦਾ ਹੈ ਅਤੇ ਆਪਣਾ ਜਨਮ ਸਫਲ ਕਰਦਾ ਹੈ, ਇਸ ਦੇ ਉਲਟ ਮਨਮੁਖ ਮਨ ਅਧੀਨ ਬਾਜ਼ੀ ਹਾਰਦਾ ਹੈ।
7. ਸ਼ੁਭ ਗੁਣਾਂ ਦਾ ਹਾਸਲ ਕਰਨਾ ਹੀ ਰਬ ਦੇ ਰਾਹ ਉਪਰ ਤੁਰਨਾ ਹੈ।

ਧਰਮ ਦੇ ਖੇਤਰ 'ਚ ਗੁਰੂ ਨਾਨਕ ਨੇ ਕੁਰੀਤੀਆਂ ਵਹਿਮਾਂ, ਭਰਮਾਂ, ਅਡੰਬਰ, ਪਾਖੰਡ ਤੇ ਹੋਰ ਵਾਧੂ ਵਿਖਾਵਿਆਂ ਦੀ ਸਖਤ ਵਿਰੋਧਤਾ ਕੀਤੀ ਹੈ। ਨਿਕੰਮੇ ਤੇ ਬੇਲੋੜੇ ਰਸਮੋ-ਰਿਵਾਜਾਂ, ਫਜ਼ੂਲ ਵਹਿਮਾਂ ਤੇ ਭਰਮਾਂ ਦਾ ਪਾਜ ਖੋਲ੍ਹ ਕੇ ਸਿਧੇ ਤੇ ਅਮਲੀ ਜੀਵਨ ਜੀਊਣ ਬਾਰੇ ਕਿਹਾ ਹੈ। ਮੂਰਤੀ ਪੂਜਾ ਦਾ ਵੀ ਖੰਡਨ ਕੀਤਾ ਕਿਉਂਕਿ ਜਿਹੜੀਆਂ ਮੂਰਤੀਆਂ ਖ਼ੁਦ ਪਾਣੀ ਵਿਚ ਡੁੱਬ ਜਾਂਦੀਆਂ ਹਨ ਕਿਸੇ ਨੂੰ ਕਿਵੇਂ ਸੰਸਾਰ ਸਾਗਰ ਤੋਂ ਪਾਰ ਉਤਾਰ ਸਕਦੀਆਂ ਹਨ। ਸਤਿਗੁਰੂ ਦੀ ਸ਼ਰਨ ਲੈਣ ਦਾ ਉਪਦੇਸ਼ ਦਿਤਾ, ਤੇ ਸਤਿਸੰਗ ਵਿਚ ਰਹਿੰਦਿਆਂ ਨਾਮ ਸਿਮਰਨ ਲਈ ਜ਼ਬਰਦਸਤ ਪ੍ਰੇਰਨਾ ਦਿਤੀ।

"ਸਤ ਸੰਗਤਿ ਮੇਲਾਪੁ ਜਿਥੈ ਹਰਿ ਗੁਣ ਸਦਾ ਵਖਾਣੀਐ
ਨਾਨਕ ਸਚਾਂ ਸਬਦੁ ਸਲਾਹਿ ਸਚੁ ਪਛਾਣੀਐ।"

ਨਾਮ ਸਿਮਰਨ, ਹਕ-ਹਲਾਲ ਦੀ ਕਮਾਈ, ਵੰਡ ਛਕਣਾ, ਪ੍ਰਮਾਤਮਾ ਤੇ ਉਸ ਦੀ ਰਚੀ ਸ੍ਰਿਸ਼ਟੀ ਨਾਲ ਪਿਆਰ ਕਰਨਾ ਹੀ ਸਚੀ ਭਗਤੀ ਹੈ। ਹਰੇਕ ਵਿਅਕਤੀ ਨੂੰ ਕਿਰਤ ਕਰਕੇ ਖਾਣ ਲਈ ਪ੍ਰੇਰਿਆ ਇਥੋਂ ਤਕ ਕਿ ਸਾਧੂਆਂ, ਸੰਤਾ ਅਤੇ ਦਰਵੇਸ਼ਾਂ ਆਦਿ ਨੂੰ ਮੰਗ ਕੇ ਖਾਣ ਤੋਂ ਵਰਜਿਆ।

ਗੁਰ ਪੀਰ ਸਦਾਏ ਮੰਗਣ ਜਾਇ ॥
ਤਾਕੈ ਮੂਲਿ ਨ ਲਗੀਐ ਪਾਇ ॥
ਘਾਲਿ ਖਾਇ ਕਿਛੁ ਹਥਹੁ ਦੇਹਿ ॥
ਨਾਨਕ ਰਾਹੁ ਪਛਾਣਹਿ ਸੇਇ ॥

ਗੁਰੂ ਨਾਨਕ ਦੇਵ ਜੀ ਦੇ ਸਿਧਾਂਤ ਗੁਰਬਾਣੀ ਵਿਚ ਇੰਝ ਮਿਲਦੇ ਹਨ—

(1) ਗੁਰੂ ਦੀ ਅਗਵਾਈ ਹੇਠ ਪ੍ਰਮਾਤਮਾ ਦੀ ਪ੍ਰਾਪਤੀ ਹੋ ਸਕਦੀ ਹੈ।

(2) ਗੁਰਸਿਖ ਦਾ ਹਿਰਦਾ ਗਿਆਨ-ਪ੍ਰਕਾਸ਼ ਨਾਲ ਜਗਮਗਾ ਰਿਹਾ ਹੈ ਉਸ ਦਾ ਯਕੀਨ ਹੈ ਕਿ ਪਰਮਾਤਮਾ ਤੇ ਉਸ ਦੀ ਸ੍ਰਿਸ਼ਟੀ ਸੱਤ ਹੈ।

(3) ਅਗਿਆਨ ਵਸ ਮਨੁੱਖੀ ਜੀਵਨ ਨਾਸ਼ ਹੋ ਜਾਂਦਾ ਹੈ।

(4) ਸੱਤ ਦੀ ਪ੍ਰਾਪਤੀ ਗੁਰੂ ਪਾਸੋਂ ਹੁੰਦੀ ਹੈ ਤੇ ਸਚ ਦਾ ਜਾਨਣਾ ਹੀ ਅਸਲੀ ਗਿਆਨ ਹੈ।

(5) ਨਿਮ੍ਰਤਾ ਅਪਣਾਈ ਜਾਵੇ ਤੇ ਦਿਖਾਵੇ ਦੇ ਕਰਮ ਕਾਂਡਾਂ ਦਾ ਤਿਆਗ ਕੀਤਾ ਜਾਵੇ।

(6) ਸਭ ਤੋਂ ਉਤਮ ਸਾਧਨ ਭਗਤੀ ਹੈ।

(7) ਹਉਮੈ ਦੀ ਪਛਾਣ ਹੀ ਗਿਆਨ ਹੈ।

(8) ਸਚ ਦੀ ਕਮਾਈ ਕਰਨੀ ਚਾਹੀਦੀ ਹੈ।

(9) ਭਗਤ ਉਹ ਹੈ ਜੋ ਗਿਆਨਵਾਨ ਹੈ ਅਤੇ ਜਿਸ ਨੇ ਹਉਮੈ ਨੂੰ ਨਾਮ ਸਿਮਰਨ ਨਾਲ ਸਾੜ ਦਿਤਾ ਹੈ।

(10) ਬਹੁ ਦੇਵ ਪੂਜਾ ਤਿਆਗ ਕੇ ਇਕ ਸੱਚੇ ਦੀ ਉਪਾਸਨਾ ਕਰਨੀ ਚਾਹੀਦੀ ਹੈ।

(11) ਆਪਣੇ ਪ੍ਰਭੂਪਤੀ ਨੂੰ ਹਰ ਘੜੀ ਚੇਤੇ ਰਖੋਂ।

(12) ਰਬੀ ਹੁਕਮ ਅਨੁਸਾਰ ਜੀਵਨ ਢਾਲਣਾ ਅਤੀ ਜ਼ਰੂਰੀ ਹੈ, ਇਹ ਗਿਆਨ ਕੇਵਲ ਗੁਰੂ ਪਾਸੋਂ ਮਿਲਦਾ ਹੈ।

ਗਿਆਨ ਕਾ ਬਧਾ ਮਨੁ ਰਹੈ,
ਗੁਰ ਬਿਨੁ ਗਿਆਨੁ ਨ ਹੋਇ।

(13) ਜੋ ਲੋਕ ਰਬ ਨੂੰ ਛਡ ਕੇ ਦੂਜੇ ਦੇ ਪਿਆਰ ਵਿਚ ਲਗੇ ਹੋਏ ਹਨ, ਉਹ ਆਵਾਗਵਨ ਦੇ ਚਕਰ ਵਿਚ ਫਸੇ ਰਹਿਣਗੇ।

(14) ਮੰਦੇ ਚੰਗੇ ਦਾ ਫਲ ਖੁਦ ਹੀ ਭੋਗਣਾ ਪੈਂਦਾ ਹੈ। ਇਸ ਲਈ ਮੰਦਾ ਕਰਮ ਨਹੀਂ ਕਰਨਾ ਚਾਹੀਦਾ।

(15) ਗੁਰੂ ਕਿਰਪਾ ਹੋਵੇ ਤਦ ਗਿਆਨ ਦੀ ਪ੍ਰਾਪਤੀ ਹੁੰਦੀ ਹੈ।

(16) ਗਿਆਨੀ ਜਨਾਂ ਦੇ ਮਨ ਵਿਕਾਰਾਂ ਦੀ ਜੂਠ ਤੋਂ ਸੁਚੇ ਹੁੰਦੇ ਹਨ।

(17) ਆਪਣੀ ਕੀਤੀ ਹੋਈ ਕਮਾਈ ਹੀ ਅਗਲੀ ਦੁਨੀਆਂ ਵਿਚ ਮਿਲਦੀ ਹੈ।

(18) ਗੁਰੂ ਦੀ ਸ਼ਰਣ ਵਿਚ ਗਿਆਂ ਜੁਗਿਆਸੂ ਦੇ ਮਨ ਦੀਆਂ ਬੁਰਿਆਈਆਂ ਨਸ਼ਟ ਹੋ ਜਾਂਦੀਆਂ ਹਨ।

(19) ਕਿਸੇ ਨੂੰ ਬੁਰਾ ਤੇ ਮੰਦਾ ਨਹੀਂ ਕਹਿਣਾ ਚਾਹੀਦਾ।

(20) ਰਬੀ ਨਿਆਂ ਵਿਚ ਅਟਲ ਵਿਸ਼ਵਾਸ ਹੋਣਾ ਚਾਹੀਦਾ ਹੈ।

(21) ਮਿੱਠਾ ਬੋਲਣਾ ਮਨੁਖਤਾ ਦੀ ਨਿਸ਼ਾਨੀ ਹੈ, ਕਿਸੇ ਨੂੰ ਫਿੱਕਾ ਨਹੀਂ ਬੋਲਣਾ ਚਾਹੀਦਾ।

(22) ਚਾਕਰ ਉਹ ਹੈ ਜੋ ਮਾਲਕ ਦੀ ਸੇਵਾ ਕਰੇ ਤੇ ਉਸ ਦੀ ਬਰਾਬਰੀ ਦਾ ਦਮ ਨਾ ਮਾਰੇ।

(23) (ਅਗਿਆਨੀ) ਇਵਾਣੇ ਦੀ ਦੋਸਤੀ ਸਦਾ ਨੁਕਸਾਨ ਕਰਦੀ ਹੈ।

(24) ਗਿਆਨੀ ਮਨੁਖ ਸੰਸਾਰ ਵਿਚ ਕਿਸੇ ਨੂੰ ਆਪਣੇ ਨਾਲੋਂ ਘਟੀਆ ਤੇ ਨੀਵਾਂ ਨਹੀਂ ਦੇਖਦਾ।

### ਗੁਰੂ

1. "ਬਲਿਹਾਰੀ ਗੁਰ ਆਪਣੇ ਦਿਉਹਾੜੀ ਸਦਵਾਰ ॥
ਜਿਨਿ ਮਾਣਸ ਤੇ ਦੇਵਤੇ ਕੀਏ ਕਰਤ ਨ ਲਾਗੀ ਵਾਰ ॥"

ਗੁਰੂ ਨਾਨਕ ਨੇ ਆਪਣੀ ਬਾਣੀ ਵਿਚ ਗੁਰੂ ਦਾ ਜੋ ਸਰੂਪ ਪੇਸ਼ ਕੀਤਾ ਹੈ ਉਹ ਇਕ ਰੂਹਾਨੀ ਚਾਨਣ ਮੁਨਾਰਾ ਹੈ, ਜਿਸ ਦੀ ਅਗਵਾਈ ਹੇਠ ਜੁਗਿਆਸੂ ਰਬੀ ਮਨਜ਼ਲ ਤਕ ਪਹੁੰਚ ਸਕਦਾ ਹੈ। ਗੁਰੂ ਉਹ ਰੂਹਾਨੀ ਆਗੂ ਹੈ ਜੋ ਮਨੁਖ ਨੂੰ ਪਸ਼ੂਤਾ ਤੋਂ ਉਪਰ ਚੁਕ ਕੇ ਮਨੁਖਤਾ ਤਕ ਲੈ ਜਾਂਦਾ ਹੈ ਤੇ ਉਥੋਂ ਅਗੇ ਅਗਵਾਈ

ਕਰਕੇ ਰਬਤਾ ਤਕ ਜਾ ਪੁਜਾਉਂਦਾ ਹੈ। ਮਾਮੂਲੀ ਇਨਸਾਨ ਨੂੰ ਦੇਵਤਾ ਦੀ ਪਦਵੀ ਬਖਸ਼ਦਾ ਹੈ, ਐਸੇ ਗੁਰੂ ਉਪਰੋਂ ਬਲਿਹਾਰ ਜਾਣਾ ਚਾਹੀਦਾ ਹੈ।

2. "ਨਾਨਕ ਗੁਰੂ ਨ ਚੇਤਨੀ ਮਨਿ ਆਪਣੈ ਸੁਚੇਤ ॥
ਛੁਟੇ ਤਿਲ ਬੂਆੜ ਜਿਉ ਸੁੰਞੇ ਅੰਦਰਿ ਖੇਤ ॥"

ਗੁਰੂ ਜੀ ਫੁਰਮਾਉਂਦੇ ਹਨ ਕਿ ਜੋ ਮਨੁੱਖ ਕਿਤਾਬੀ ਗਿਆਨ ਤੇ ਨਿਜੀ ਅਨੁਭਵ ਰਾਹੀਂ ਕੁਝ ਰੂਹਾਨੀਅਤ ਦੀ ਮਨਜ਼ਲਾਂ ਨੂੰ ਸਮਝਣ ਲਗ ਜਾਏ, ਵਾਸਤਵ ਵਿਚ ਉਸ ਦਾ ਗਿਆਨ ਊਣਾ ਅਤੇ ਬਹੁਤ ਅਧੂਰਾ ਹੈ, ਜਦ ਤਕ ਉਹ ਸਤਿਗੁਰੂ ਦੀ ਸ਼ਰਨ ਵਿਚ ਨਹੀਂ ਜਾਏਗਾ, ਆਪਣੇ ਲਕਸ਼ ਦੀ ਪ੍ਰਾਪਤੀ ਨਹੀਂ ਕਰ ਸਕੇਗਾ, ਉਸ ਦੀ ਹਾਲਤ ਤਿਲ ਦੇ ਉਸ ਪੌਦੇ ਵਰਗੀ ਹੋਵੇਗੀ ਜਿਹੜਾ ਖੇਤ ਵਿਚ ਬੇਕਾਰ ਜਾਣ ਕੇ ਛਡ ਦਿਤਾ ਜਾਂਦਾ ਹੈ। ਉਸ ਤਿਲ ਦਾ ਕੋਈ ਮਾਲਕ ਨਹੀਂ ਹੁੰਦਾ, ਉਹ ਸਭ ਦੀਆਂ ਠੋਕਰਾਂ ਖਾਂਦਾ ਹੈ, ਤਿਵੇਂ ਹੀ ਗੁਰੂ ਵਿਹੀਨ ਜੁਗਿਆਸੂ ਦੀ ਹਾਲਤ ਹੁੰਦੀ ਹੈ।

3. "ਜੇ ਸਉ ਚੰਦਾ ਉਗਵਹਿ ਸੂਰਜ ਚੜਹਿ ਹਜਾਰ ॥
ਏਤੇ ਚਾਨਣ ਹੋਦਿਆ ਗੁਰ ਬਿਨੁ ਘੋਰ ਅੰਧਾਰ ॥"

ਸਤਿਗੁਰੂ ਜੀ ਨੇ ਇਸ ਸਚਾਈ ਉਪਰ ਬਲ ਦਿਤਾ ਹੈ ਕਿ ਗੁਰੂ ਇਕ ਉਹ ਪ੍ਰਕਾਸ਼ ਹੈ ਜਿਸ ਦੇ ਸਹਾਰੇ ਅਸੀਂ ਇਲਾਹੀ ਪ੍ਰਕਾਸ਼ ਤਕ ਪੁਜਦੇ ਹਾਂ, ਇਹ ਪ੍ਰਕਾਸ਼ ਉਹ ਨੂਰ ਹੈ ਜਿਸ ਦੇ ਸਾਹਮਣੇ ਚੰਦ ਅਤੇ ਸੂਰਜ ਦੇ ਪ੍ਰਕਾਸ਼ ਵੀ ਤੁਛ ਹਨ, ਕਿਉਂਕਿ ਚੰਦ ਸੂਰਜ ਸਸਾਰਕ ਰੋਸ਼ਨੀ ਹੈ ਜਿਸ ਰੋਸ਼ਨੀ ਨੂੰ ਮਨੁਖ ਸ਼ਰੀਰਕ ਤੌਰ ਤੇ ਮਾਣ ਸਕਦਾ ਹੈ, ਗੁਰੂ ਇਕ ਰੂਹਾਨੀ ਪ੍ਰਕਾਸ਼ ਹੈ ਜਿਸ ਰਾਹੀਂ ਉਸ ਨੂਰ ਦੇ ਦਰਸ਼ਨ ਹੁੰਦੇ ਹਨ।

4. "ਨਦਰਿ ਕਰਹਿ ਜੇ ਆਪਣੀ
ਤਾ ਨਦਰੀ ਸਤਿਗੁਰੁ ਪਾਇਆ ॥
... ... ...
ਸਤਿਗੁਰਿ ਮਿਲਿਐ ਸਚੁ ਪਾਇਆ ਜਿਨੀ ਵਿਚਹੁ ਆਪੁ ਗਵਾਇਆ ॥
ਜਿਨਿ ਸਚੋ ਸਚ ਬੁਝਾਇਆ ॥ ੪ ॥

ਗੁਰੂ ਨਾਨਕ ਦਾ ਇਹ ਪੱਕਾ ਵਿਸ਼ਵਾਸ ਹੈ ਕਿ ਸੰਸਾਰ-ਚਕਰ ਰਬੀ ਹੁਕਮ-ਈਸ਼ਵਰੀ ਵਿਧਾਨ **Divine order, Divine constitution** ਅਨੁਸਾਰ ਚਲ ਰਿਹਾ ਹੈ। ਇਸ ਹੁਕਮ ਅਨੁਸਾਰ ਜਦ ਮਨੁਖ ਭਲੇ ਕਰਮ ਕਰਦਾ ਹੈ ਤਦ ਪ੍ਰਮਾਤਮਾ ਉਸ ਉਪਰ ਮਿਹਰ ਕਰਕੇ ਸਤਿਗੁਰੂ ਦਾ ਮਿਲਾਪ ਬਖਸ਼ਦਾ ਹੈ, ਜਿਸ ਨੂੰ ਗੁਰੂ ਆਪਣੇ ਸ਼ਬਦ ਰੂਪੀ ਨੂਰ ਨਾਲ ਇਲਾਹੀ ਮਨਜ਼ਲ ਤਕ ਪਹੁੰਚਾ ਦਿੰਦਾ ਹੈ। ਇਹ ਸਭ ਕੁਝ ਤਦ ਹੀ ਗੁਰੂ ਕਰ ਸਕਦਾ ਹੈ ਜਦ ਕਿ ਉਸ ਨੇ ਖੁਦ ਆਪਣੀ ਤਪਸਿਆ, ਜ਼ੋਹਦ ਅਤੇ ਬੰਦਗੀ ਨਾਲ ਰਬ ਦੀ ਪ੍ਰਾਪਤੀ ਕਰ ਲਈ ਹੁੰਦੀ ਹੈ।

4. "ਬਿਨ ਸਤਿਗੁਰ ਕਿਨੈ ਨ ਪਾਇਓ,
ਬਿਨੁ ਸਤਿਗੁਰ ਕਿਨੈ ਨ ਪਾਇਆ ॥
ਸਤਿਗੁਰ ਵਿਚਿ ਆਪੁ ਰਖਿਓਨੁ,
ਕਰਿ ਪਰਗਟੁ ਆਖਿ ਸੁਣਾਇਆ ॥"

ਬਗੈਰ ਸਤਿਗੁਰੂ ਦੀ ਸ਼ਰਨ ਗਿਆ ਨ ਕੋਈ ਉਸ ਪ੍ਰਮਾਤਮਾ ਤੀਕ ਪਹੁੰਚ ਸਕਿਆ ਹੈ ਨ ਹੀ ਕੋਈ ਪੁਜ ਸਕੇਗਾ। ਸਤਿਗੁਰੂ ਵਿਚ ਪ੍ਰਮਾਤਮਾ ਦੀ ਜੋਤਿ ਨਿਰੰਤਰ ਜਗਦੀ ਹੈ ਇਸ ਲਈ ਸਤਿਗੁਰੂ ਹੀ ਰਬੀ ਦਰਬਾਰ ਤਕ ਪਹੁੰਚਾਣ ਦਾ ਵਾਹਦ ਜ਼ਰੀਆ ਹੈ।

6. "ਸਤਿਗੁਰਿ ਮਿਲਿਐ ਸਦਾ ਮੁਕਤੁ ਹੈ,
ਜਿਨਿ ਵਿਚਹੁ ਮੋਹ ਗਵਾਇਆ ॥"

ਮਨੁਖ ਦੇ ਅੰਦਰ ਹਉਮੈ ਅਤੇ ਮੋਹ ਵਸੇ ਹੋਏ ਹਨ ਤੇ ਪ੍ਰਮਾਤਮਾ ਤਕ ਪੁਜਣ ਤਕ ਇਕ ਜ਼ਬਰਦਸਤ ਰੁਕਾਵਟ ਹਨ। ਜਦੋਂ ਤਕ ਮਨੁਖ ਸਤਿਗੁਰੂ ਦੀ ਸ਼ਰਨ ਵਿਚ ਨਹੀਂ ਜਾਏਗਾ ਤਦ ਤਕ ਉਹ ਮੁਕਤ-ਪਦਾਰਥ ਤੋਂ ਵਾਂਝਿਆ ਰਹੇਗਾ। ਸਤਿਗੁਰੂ ਦੇ ਮਿਲਾਪ ਹੋਣ ਨਾਲ ਮੋਹ ਦੂਰ ਹੋ ਜਾਂਦਾ ਹੈ ਅਤੇ ਪ੍ਰਭੂ ਨਾਲ ਪਿਆਰ ਹੋ ਜਾਂਦਾ ਅਤੇ ਇੰਞ ਮੁਕਤ ਪਦਾਰਥ ਨੂੰ ਪਾ ਲਿਆ ਜਾਂਦਾ ਹੈ।

7. "ਸਤਿਗੁਰਿ ਮਿਲਿਐ ਸਚੁ ਪਾਇਆ,
ਜਿਨ੍ ਕੈ ਹਿਰਦੈ ਸਚੁ ਵਸਾਇਆ ॥"

ਪ੍ਰਮਾਤਮਾ ਸੱਤ ਹੈ ਅਤੇ ਇਸ ਸੱਤ (ਹਕੀਕਤ) ਦੀ ਪ੍ਰਾਪਤੀ ਗੁਰੂ ਪਾਸੋਂ ਹੀ ਹੋ ਸਕਦੀ ਹੈ। ਸਚ ਦੀ ਪਰੱਖ, ਸੂਝ-ਬੂਝ ਤਦੋਂ ਹੁੰਦੀ ਹੈ, ਜਦੋਂ ਗੁਰੂ ਪਾਸੋਂ ਸਚੀ ਸਿਖਿਆ ਲਈ ਜਾਵੇ, ਅਤੇ ਉਸ ਸਿਖਿਆ ਉਪਰ ਆਪਣੇ ਜੀਵਨ ਨੂੰ ਢਾਲਿਆ ਜਾਵੇ। ਇਸ ਅਮਲੀ ਜੀਵਨ ਦੇ ਸਿਟੇ ਵਜੋਂ ਮਨੁਖ ਕੁਲ ਜੀਵਾਂ ਨੂੰ ਪ੍ਰਮਾਤਮਾ ਦਾ ਰੂਪ ਦੇਖੇਗਾ, ਉਨ੍ਹਾਂ ਉਪਰ ਦਇਆ ਕਰੇਗਾ, ਜੀਵਾਂ ਦੀ ਸੇਵਾ ਨੂੰ ਪ੍ਰਮਾਤਮਾ ਦੀ ਸੇਵਾ ਸਮਝੇਗਾ, ਤੇ ਇਸ ਪ੍ਰਕਾਰ ਉਹ ਹਕੀਕਤ ਦੀ ਮੰਜ਼ਲ ਵਿਚ ਪੁਜਕੇ ਆਪਣੀ ਹੋਂਦ ਨੂੰ ਉਸ ਪ੍ਰਭੂ ਦੀ ਜ਼ਾਤ ਵਿਚ ਫਨਾ ਕਰਕੇ ਉਸ ਦਾ ਰੂਪ ਬਣ ਜਾਏਗਾ।

"ਸਚੁ ਤਾ ਪਰੁ ਜਾਣੀਐ ਜਾ ਸਿਖ ਸਚੀ ਲੇਇ ॥
ਦਇਆ ਜਾਣੈ ਜੀਅ ਕੀ ਕਿਛੁ ਪੁੰਨੁ ਦਾਨੁ ਕਰੇਇ ॥
ਸਤਿਗੁਰੂ ਨੋ ਪੁਛਿ ਕੈ ਬਹਿ ਰਹੈ ਕਰੇ ਨਿਵਾਸ ॥

ਵਾਸਤਵ ਵਿਚ ਮਨੁਖ ਸਤਿਗੁਰੂ ਦੀ ਕਿਰਪਾ ਨਾਲ ਹੀ ਸੱਤ ਦੀ ਪਛਾਣ ਕਰਦਾ ਹੈ ਅਤੇ ਇਸ ਜਾਣ-ਪਛਾਣ (ਗਿਆਨ) ਦੇ ਅਧਾਰ ਤੇ ਉਹ ਆਪਣੇ ਅਸਲੇ ਵਿਚ ਮਿਲਕੇ ਇਕ ਮਿਕ ਹੋ ਜਾਂਦਾ ਹੈ—

"ਗੁਰ ਕਿਰਪਾ ਤੇ ਜਾਣਿਆ ਜਿਥੈ ਤੁਧੁ ਆਪ ਬੁਝਾਇਆ ॥
ਸਹਜੇ ਹੀ ਸਚਿ ਸਮਾਇਆ ॥"

8. ਸਤਿਗੁਰੂ ਦੀ ਮਹੱਤਾ ਨੂੰ ਦਰਸਾਉਂਦੇ ਹੋਏ ਗੁਰੂ ਨਾਨਕ ਦੇਵ ਜੀ ਫੁਰਮਾਉਂਦੇ ਹਨ ਕਿ ਮੈਂ ਆਪਣੇ ਗੁਰੂ ਉਪਰੋਂ ਕੁਰਬਾਨ ਜਾਂਦਾ ਹਾਂ ਕਿਉਂਕਿ ਸਤਿਗੁਰੂ ਦੀ ਸ਼ਰਨ ਗਿਆ ਹੀ ਮੈਨੂੰ ਪ੍ਰਭੂ ਦੀ ਯਾਦ ਆਈ, ਗੁਰੂ ਨੇ ਮੈਨੂੰ ਗਿਆਨ ਸੁਰਮਾ ਦਿਤਾ, ਜਿਸ ਨੂੰ ਮਨ ਦੀਆਂ ਅੱਖਾਂ ਵਿਚ ਪਾਇਆ ਤੇ ਇਨ੍ਹਾਂ ਅੱਖਾਂ ਨਾਲ ਪ੍ਰਭੂ ਦੇ ਦਰਸ਼ਨ ਕੀਤੇ, ਜਗਤ ਦੀ ਅਸਲੀਅਤ ਤੇ ਆਪਣੀ ਅਸਲੀਅਤ ਨੂੰ ਵੇਖਿਆ।

"ਸਤਿਗੁਰ ਵਿਟਹੁ ਵਾਰਿਆ
ਜਿਤੁ ਮਿਲਿਐ ਖਸਮ ਸਮਾਲਿਆ ॥
ਜਿਨ ਕਰਿ ਉਪਦੇਸੁ ਗਿਆਨ ਅੰਜਨੁ ਦੀਆ
ਇਨੀ ਨੇਤ੍ਰੀ ਜਗਤ ਨਿਹਾਲਿਆ ॥
ਖਸਮੁ ਛੋਡਿ ਦੂਜੇ ਲਗੇ ਡੁਬੇ ਸੇ ਵਣਜਾਰਿਆ ॥
ਸਤਿਗੁਰੂ ਹੈ ਬੋਹਿਥਾ ਵਿਰਲੈ ਕਿਨੈ ਵੀਚਾਰਿਆ ॥
ਕਰਿ ਕਿਰਪਾ ਪਾਰਿ ਉਤਾਰਿਆ ॥

9. ਜਦ ਤਕ ਮਨੁਖ ਸਚੇ ਮਨ ਨਾਲ ਸਤਿਗੁਰੂ ਦੀ ਸ਼ਰਣ ਵਿਚ ਨਹੀਂ ਜਾਂਦਾ, ਤਦ ਤਕ ਉਹ ਪ੍ਰਮਾਤਮਾ ਨੂੰ ਨਹੀਂ ਪਾ ਸਕੇਗਾ। ਦਿਖਾਵੇ ਦੇ ਇਸ਼ਨਾਨ, ਤੀਰਥ ਯਾਤਰਾ, ਸੰਧਿਆ ਤੇ ਪਾਠ ਆਦਿ ਸ਼ਕਤੀ ਦੇ ਦਾਤਾ ਨਹੀਂ ਬਣ ਸਕਦੇ। ਸਤਿਗੁਰੂ ਹੀ ਸਚਾ ਮਾਰਗ ਦਸਦਾ ਹੈ, ਜਿਸ ਉਪਰ ਤੁਰਦਿਆਂ ਰਬੀ ਮਨਜ਼ਲ ਦੀ ਪ੍ਰਾਪਤੀ ਹੋ ਜਾਂਦੀ ਹੈ—

ਵਿਣੁ ਸਤਿਗੁਰ ਵਾਟ ਨ ਪਾਵੈ।

10. ਸਾਡਾ ਇਹ ਫਰਜ਼ ਹੈ ਕਿ ਗੁਰੂ ਦੀ ਪ੍ਰਸੰਸਾ ਹਰ ਵੇਲੇ ਕਰੀਏ ਕਿਉਂਕਿ ਉਹ ਅਸਲੇ ਦੀ ਪਛਾਣ ਕਰਵਾ ਕੇ, ਅਸਲੇ ਵਿਚ ਮਿਲਾ ਕੇ ਅਮਰ ਜੀਵਨ ਕਰ ਦਿੰਦਾ ਹੈ ਤੇ ਆਵਾ-ਗਵਨ ਦੇ ਚਕਰ ਨੂੰ ਮਿਟਾ ਦਿੰਦਾ ਹੈ –

"ਸਤਿਗੁਰੂ ਵਡਾ ਕਰਿ ਸਾਲਾਹੀਐ,
ਜਿਸੁ ਵਿਚਿ ਵਡੀਆ ਵਡਿਆਈਆ ॥"

ਉਪ੍ਰੋਕਤ ਵਿਚਾਰ ਦਾ ਭਾਵ ਇਹ ਨਿਕਲਿਆ ਕਿ ਜੇ ਮਨੁੱਖ ਅਸਲੀ ਜੀਵਨ ਜੀਉਣਾ ਚਾਹੁੰਦਾ ਹੈ ਤਦ ਉਸ ਨੂੰ ਗੁਰੂ ਦੀ ਸ਼ਰਨ ਵਿਚ ਜਾਣਾ ਚਾਹੀਦਾ ਹੈ। ਬਿਨਾ ਸਤਿਗੁਰੂ ਦੀ ਸ਼ਰਨ ਗਿਆ ਉਸ ਦੇ ਗਿਆਨ ਧਿਆਨ ਬਹੁਤ ਹੀ ਸੀਮਤ ਰਹਿ ਜਾਂਦੇ ਹਨ, ਤੇ ਉਹ ਮੁਕਤ ਪਦਾਰਥ ਤੋਂ ਵਾਂਝਿਆਂ ਰਹਿ ਜਾਂਦਾ ਹੈ :

(ਵਾਰਕਾਰ ਗੁਰੂ ਨਾਨਕ ਵਿਚੋਂ ਧੰਨਵਾਦ ਸਹਿਤ)

●

# ਸਿੱਖ ਸਤਿਗੁਰੂਆਂ ਦੀ ਸਦਭਾਵਨਾ

**ਸ੍ਰੀ ਮਹਾਰਾਜ ਬੀਰ ਸਿੰਘ ਜੀ**
ਸ੍ਰੀ ਭੈਣੀ ਸਾਹਿਬ

ਜੋ ਤੈ ਮਾਰਨਿ ਮੁਕੀਆ ਤਿਨਾ ਨ ਮਾਰੀ ਘੁੰਮਿ ॥
ਆਪਨੜੈ ਘਰਿ ਜਾਈਐ ਪੈਰ ਤਿਨ੍ਹਾ ਦੇ ਚੁੰਮਿ ॥
ਅਤੇ
ਮਤ ਹੋਂਦੀ ਹੋਇ ਇਆਣਾ ॥
ਤਾਣ ਹੋਂਦੇ ਹੋਇ ਨਿਤਾਣਾ ॥

ਉਪ੍ਰੋਕਤ ਪੰਕਤੀਆਂ ਸ਼ੇਖ ਫਰੀਦ ਜੀ ਦੇ ਸਲੋਕਾਂ ਵਿਚ ਹਨ। ਇਨ੍ਹਾਂ ਦੀ ਵਰਤੋਂ ਕਰਨੀ ਕਿਸ ਕਿਸ ਦੇ ਹਿੱਸੇ ਆਈ ? ਇਹ ਜਾਨਣ ਵਾਸਤੇ ਇਤਿਹਾਸ ਵਾਚਣ ਦੀ ਲੋੜ ਹੈ।

ਪੌਰਾਣਿਕ ਇਤਿਹਾਸ ਵਿਚੋਂ ਇਸ ਸੰਬੰਧੀ ਭ੍ਰਿਗੁ ਰਿਖੀ ਜੀ ਦੀ ਸਾਖੀ ਪਦਮ ਪੁਰਾਣ ਵਿਚੋਂ ਮਿਲਦੀ ਹੈ। ਰਿਖੀਆਂ ਦੀ ਸਭਾ ਵਿਚ ਇਕ ਵਾਰੀ ਇਹ ਪ੍ਰਸ਼ਨ ਉਠਿਆ ਕਿ ਬ੍ਰਹਮਾ, ਵਿਸ਼ਨ ਅਤੇ ਸ਼ਿਵ, ਤਿੰਨਾਂ ਵਿਚੋਂ ਕੇਹੜਾ ਦੇਵਤਾ ਪੂਜਣ ਜੋਗ ਹੈ ? ਭ੍ਰਿਗੁ ਜੀ ਨੇ ਆਖਿਆ ਕਿ ਏਹ ਪ੍ਰੀਖਿਆ ਮੈਂ ਕਰ ਦਿੰਦਾ ਹਾਂ। ਰਿਖੀ ਜੀ ਬ੍ਰਹਮਾ ਜੀ ਪਾਸ ਗਏ, ਸ਼ਿਵਾਂ ਪਾਸ ਗਏ ਪਰ ਉਨ੍ਹਾਂ ਨੇ ਰਿਖੀ ਜੀ ਦਾ ਮਾਨ ਨਹੀਂ ਕੀਤਾ। ਵਿਸ਼ਨੂੰ ਜੀ ਪਾਸ ਗਏ ਤਾਂ ਉਹ ਸੁੱਤੇ ਪਏ ਸਨ। ਰਿਖੀ ਜੀ ਨੇ ਲਤ ਮਾਰੀ। ਵਿਸ਼ਨੂੰ ਜੀ ਨੇ ਛੇਤੀ ਨਾਲ ਉਠ ਕੇ ਆਪਣੇ ਕੋਮਲ ਹਥਾਂ ਨਾਲ ਰਿਖੀ ਜੀ ਦੇ ਚਰਨ ਦਾ ਮਰਦਨ ਕੀਤਾ ਅਤੇ ਆਖਿਆ ਕਿ ਮੇਰੇ ਕਠੋਰ ਸ੍ਰੀਰ ਵਿਚ ਵਜਣ ਕਰਕੇ ਤੁਹਾਨੂੰ ਸੱਟ ਵਜੀ ਹੋਇਗੀ।

ਸ੍ਰੀ ਗੁਰੂ ਨਾਨਕ ਦੇਵ, ਜਿਨ੍ਹਾਂ ਦਾ ਆਗਮਨ ਸਨਾਤਨ ਮ੍ਰਯਾਦਾ ਦੀ ਸਥਾਪਨਾਰਥ ਹੀ ਹੋਇਆ ਸੀ, ਏਹ ਸਿਫ਼ਤਾਂ ਲੈ ਕੇ ਆਏ ਸਨ ਅਤੇ ਉਨ੍ਹਾਂ ਦੇ ਉਤ੍ਰਾਧਿਕਾਰੀ ਸਤਿਗੁਰੂਆਂ ਨੇ ਐਸੀ ਸਦਭਾਵਨਾ ਦੇ ਧਾਰਨੀ ਹੋ ਕੇ ਦਿਖਾਇਆ ਕਿ ਜਿਨ੍ਹਾਂ ਨੂੰ "ਨਿਰਵੈਰ" ਦੀ ਪਦਵੀ ਤੇ ਸ਼ਸ਼ੋਭਿਤ ਮੰਨਿਆ ਜਾ ਸਕਦਾ ਹੈ। ਕਿਸੇ ਪਾਸੋਂ ਅਪਣਾ ਅਪਮਾਨ ਕਰਾ ਕੇ, ਜਾਂ ਕਈ ਪ੍ਰਕਾਰ ਦੇ ਵਿਰੋਧੀ ਆਘਾਤ ਹੁੰਦਿਆਂ ਹੋਇਆਂ ਫਿਰ ਸਾਮਾਨ ਸੁਭਾਵ ਵਿਚ ਰਹਿਣਾ, ਏਹ ਗੁਣ ਕਿਸੇ ਸਾਧਾਰਣ ਵਯਕਤੀ ਵਿਚ ਨਹੀਂ ਦੇਖੇ ਗਏ। ਕੋਈ ਨਿਰਧਨ ਆਦਮੀ ਭੁਖਾ ਰਹਿ ਜਾਏ, ਕਪੜੇ ਵੀ ਗਲ ਵਿਚ ਪਾਟੇ ਪੁਰਾਣੇ ਹੋਣ, ਐਸਾ ਹੋ ਸਕਦਾ ਹੈ। ਪਰ ਉਹ ਆਪਣਾ ਅਪਮਾਨ ਕਦੇ ਸਹਿਨ ਨਹੀਂ ਕਰ ਸਕਦਾ। ਜਿਤਨੀ ਸ਼ਕਤੀ ਉਸ ਦੇ ਪਾਸ ਹੈ, ਬਦਲਾ ਲੈਣ ਲਈ ਉਹ ਪੂਰੀ ਲਗਾਉਂਦਾ ਹੈ ਚਾਹੇ ਕੁਛ ਭੀ ਨਾ ਕਰ ਸਕੇ। ਜਿਸ ਪਾਸ ਅਪਮਾਨ ਦਾ ਬਦਲਾ ਲੈਣ ਦੀ ਤਾਕਤ ਹੋਵੇ, ਪਰ ਤਾਕਤ ਹੁੰਦੇ ਹੋਏ ਬਦਲਾ ਨਾ ਲਵੇ ਬਲਕਿ ਉਸ ਦੀ ਭਾਵਨਾ ਵਿਚ ਹੀ ਐਸੇ ਵਿਚਾਰ ਨਾ ਆਉਣ, ਉਹ ਵਯਕਤੀ ਹੀ "ਨਿਰਵੈਰ" ਅਖਵਾਉਣ ਦਾ ਅਧਿਕਾਰੀ ਹੈ। ਇਸ ਦੇ ਨਾਲ

ਮਿਲਦੀ ਜੁਲਦੀ ਸ੍ਰੀ ਗੁਰੂ ਅਮਰਦਾਸ ਜੀ ਦੀ ਕਥਾ ਵੀ ਇਤਿਹਾਸ ਵਿਚੋਂ ਮਿਲਦੀ ਹੈ ਜੋ ਇਸ ਪ੍ਰਕਾਰ ਹੈ।

ਸ੍ਰੀ ਗੁਰੂ ਅਮਰਦਾਸ ਜੀ ਜਦੋਂ ਗੁਰਗੱਦੀ ਤੇ ਸ਼ਸ਼ੋਭਿਤ ਹੋਏ, ਤਾਂ ਗੁਰੂ ਅੰਗਦ ਦੇਵ ਜੀ ਦੇ ਛੋਟੇ ਪੁੱਤਰ, ਦਾਤੂ ਜੀ ਨੇ ਈਰਖਾ ਕਰਦੇ ਹੋਏ ਇਕ ਦਿਨ ਗੁਰੂ ਜੀ ਨੂੰ (ਖਡੂਰ ਸਾਹਿਬ) ਦੀਵਾਨ ਵਿਚ ਬੈਠਿਆਂ ਦੇਖ, ਸੋਭਾ ਨਾ ਸਹਾਰਦਿਆਂ ਹੋਇਆਂ, ਛਾਤੀ ਵਿਚ ਲਤ ਮਾਰੀ। ਗੁਰੂ ਜੀ ਸਿੰਘਾਸਨ ਤੋਂ ਥਲੇ ਡਿਗ ਪਏ ਪਰ ਛੇਤੀ ਨਾਲ ਸੰਭਲ ਕੇ ਦਾਤੂ ਜੀ ਦਾ ਪੈਰ ਫੜ ਲਿਆ ਅਤੇ ਬੇਨਤੀ ਕੀਤੀ ਕਿ ਮੈਂ ਕਿਤਨਾ ਚਿਰ ਸੇਵਾ ਕਰਦਾ ਰਿਹਾ ਹਾਂ ਅਤੇ ਬ੍ਰਿਧ ਅਵਸਥਾ ਕਰਕੇ ਸਰੀਰ ਕਠੋਰ ਹੋ ਗਿਆ ਹੈ, ਤੁਹਾਡੇ ਚਰਨ ਨੂੰ ਸੱਟ ਵਜੀ ਹੋਇਗੀ, ਇਸ ਦੀ ਮੈਨੂੰ ਖਿਮਾ ਕਰਨੀ। ਇਥੇ ਹੀ ਬਸ ਨਹੀਂ, ਗੁਰੂ ਜੀ ਨੇ ਕਿਹਾ ਕਿ ਤੁਸਾਂ ਜੋ ਮੈਨੂੰ ਲਤ ਮਾਰੀ ਹੈ ਇਹ ਤੁਸੀਂ ਮੈਨੂੰ ਤਾੜਨਾ ਕੀਤੀ ਹੈ ਜੋ ਠੀਕ ਹੈ, ਕਿਉਂਕਿ ਮੈਨੂੰ ਮਾਨ ਹੋਣ ਕਰਕੇ, ਮੈਂ ਅਗੋਂ ਉਠ ਕੇ ਤੁਹਾਡਾ ਆਦਰ ਨਹੀਂ ਸੀ ਕੀਤਾ। ਭਾਈ ਸੰਤੋਖ ਸਿੰਘ ਜੀ ਨੇ ਇਸ ਘਟਨਾ ਨੂੰ ਜਿਵੇਂ ਲਿਖਿਆ ਹੈ ਉਸ ਦਾ ਸੰਖੇਪ ਨਿਮਨ ਲਿਖਤ ਹੈ :

ਰਿਸ ਕਰ ਉਰ ਮਹਿ ਲਾਤ ਪ੍ਰਹਾਰੀ।
ਜਿਮ ਲਛਮੀ ਪਤਿ ਕੇ ਭ੍ਰਿਗੁ ਮਾਰੀ।
ਸਿੰਘਾਸਨ ਤੇ ਗਿਰ ਕਰ ਪਰੇ।
ਬ੍ਰਿਧ ਸਰੀਰ ਕੰਪ ਬਹੁ ਕਰੇ।
ਬਹੁਰ ਸੰਭਾਰ ਉਠੇ ਤਤਕਾਲਾ।
ਗਹਿ ਦਾਤੂ ਕੇ ਚਰਨ ਕ੍ਰਿਪਾਲਾ।
ਕਰ ਕਮਲਨ ਸੇ ਮਰਦਨ ਕਰੇ।
ਬਿਨਤੀ ਸਹਿਤ ਸੁ ਬਾਕ ਉਚਰੇ।
ਇਕ ਤੋ ਸੇਵਾ ਕਰਤ ਰਹਿਉ ਹੈ।
ਦੁਤੀਏ ਬਯ ਤੇ ਬ੍ਰਿਧ ਭਇਓ ਹੈ।
ਯਾ ਤੇ ਅਧਕ ਸਰੀਰ ਕਠੋਰਾ।
ਤੁਮਰੋ ਚਰਨ ਮ੍ਰਿਦੁਲ ਨਹਿ ਥੋਰਾ।
ਹੁਇਓ ਹੋਇਗੋ ਕਸਟ ਮਹਾਨਾ।
ਛਿਮਹੁ, ਭਯੋ ਅਪਰਾਧ ਅਜਾਨਾ।
ਸ੍ਰੀ ਗੁਰ ਕੇ ਸੁਤ ਹੋ ਬਡਭਾਗੇ।
ਮਮ ਹਿਤ ਕਰ ਇਤਨੋ ਦੁਖ ਲਾਗੇ।
ਤੁਮ ਕੋ ਦੇਖ ਨ ਅਗ੍ਰ ਖਰੋਵਾ।
ਹੁਤੋ ਮਾਨ ਮਮ ਸੋ ਤੁਮ ਖੋਵਾ।
ਤਾੜਨ ਉਚਿਤ ਜਾਨ ਕਰ ਮਾਰਯੋ।
ਭਲੋ ਕਰਯੋ ਨਿਜ ਦਾਸ ਨਿਹਾਰਯੋ।
ਸੇਵਾ ਅਪਨੀ ਮੋਹਿ ਬਤਾਵਹੁ।
ਕਰੋ ਸੁ ਤਤ ਛਿਨ ਰੋਸ ਹਟਾਵੋ।

(ਗੁਰ ਪ੍ਰਤਾਪ ਸੂਰਜ ਰਾਸ ੧ ਅੰਸੂ ੩੪)

ਜਿਸ ਸਮੇਂ ਇਹ ਘਟਨਾ ਹੋਈ ਉਸ ਸਮੇਂ ਬਹੁਤ ਸੰਗਤ ਗੁਰੂ ਜੀ ਦੇ ਪਾਸ ਸੀ ਦੀਵਾਨ ਲਗਾ ਹੋਇਆ ਸੀ। ਚਾਹੁੰਦੇ ਤਾਂ ਇਸ ਮਾਰੀ ਹੋਈ ਲੱਤ ਦਾ ਉੱਤਰ ਉਸੇ ਵੇਲੇ ਦਾਤੂ ਨੂੰ ਦੇ ਸਕਦੇ ਸਨ। ਪਰ "ਨਿਰਵੈਰ" ਤਦ ਹੀ ਹੋਇਆ ਜਾ ਸਕਦਾ ਹੈ ਜੇ ਅੰਦਰ ਮਹਾਨ ਸਹਿਨ ਸ਼ਕਤੀ ਹੋਵੇ। ਗੁਰੂ ਜੀ ਵਲੋਂ ਇਸ ਸਮੇਂ ਦਾਤੂ ਜੀ ਨਾਲ ਕੀਤਾ ਵਰਤਾਉ ਸਦਭਾਵਨਾ ਦਾ ਅਦੁਤੀ ਉਦਾਹਰਣ ਹੈ।

ਸਿਖ ਇਤਿਹਾਸ ਵਿਚ ਇਸ ਤਰ੍ਹਾਂ ਦੇ ਕੁਛ ਹੋਰ ਪ੍ਰਮਾਣ ਵੀ ਮਿਲਦੇ ਹਨ। ਗੁਰੂ ਰਾਮਦਾਸ ਜੀ ਦੇ ਵਡੇ ਪੁਤ੍ਰ ਪ੍ਰਿਥੀ ਚੰਦ ਦਾ ਗੁਰੂ ਅਰਜਨ ਦੇਵ ਜੀ ਨਾਲ ਵਿਰੋਧ ਹੋਣਾ, ਬਹੁਤ ਸਾਰਿਆਂ ਦੀ ਜਾਣਕਾਰੀ ਵਿਚ ਹੈ। ਜਦ ਪ੍ਰਿਥੀ ਚੰਦ ਮਰ ਚੁਕਾ ਸੀ, ਗੁਰੂ ਅਰਜਨ ਦੇਵ ਜੀ ਰਾਵੀ ਦੇ ਕਿਨਾਰੇ ਲਾਹੌਰ ਸ਼ਹੀਦੀ ਪਾ ਚੁਕੇ ਸਨ, ਉਨ੍ਹਾਂ ਤੋਂ ਪਿਛੋਂ ਉਨ੍ਹਾਂ ਦੀ ਜਗ੍ਹਾ ਉਨ੍ਹਾਂ ਦੇ ਸਾਹਿਬਜ਼ਾਦੇ ਸ੍ਰੀ ਗੁਰੂ ਹਰਿਗੋਬਿੰਦ ਜੀ ਗੁਰ-ਗੱਦੀ ਤੇ ਬਿਰਾਜਮਾਨ ਹੋਏ। ਗੁਰੂ ਹਰਿਗੋਬਿੰਦ ਸਿੰਘ ਜੀ ਬਾਰੇ ਭਾਈ ਗੁਰਦਾਸ ਜੀ ਨੇ ਇਕੋ ਪੰਕਤੀ ਵਿਚ ਉਨ੍ਹਾਂ ਦਾ ਦਾ ਬਲ ਅਤੇ ਮਹਾਨਤਾ ਦਰਸਾ ਦਿਤੀ ਹੈ। ਭਾਈ ਜੀ ਲਿਖਦੇ ਹਨ :—

ਦਲ ਭੰਜਨ ਗੁਰ ਸੂਰਮਾ ਵਡ ਜੋਧਾ ਬਹੁ
ਪਰਉਪਕਾਰੀ।

ਗੁਰੂ ਹਰਿਗੋਬਿੰਦ ਜੀ ਨੇ ਉਸ ਸਮੇਂ ਮੁਗਲਾਂ ਦੀ ਸ਼ਾਹੀ ਫੌਜ ਨਾਲ ਚਾਰ ਜੰਗ ਕੀਤੇ। ਗੁਰੂ ਜੀ ਨੇ

ਆਪ ਵਿਚ ਹੋ ਕੇ ਹੱਥੀਂ ਜੰਗ ਕੀਤੇ। ਚਾਹੇ ਹਰ ਵਾਰੀ ਮੁਗ਼ਲ ਫੌਜ ਹਮਲਾਵਰ ਹੋਈ ਪਰ ਚਾਰੇ ਜੰਗਾਂ ਵਿਚ ਸ਼ਾਹੀ ਫੌਜ ਦੀ ਭਾਰੀ ਪਰਾਜਯ ਹੋਈ। ਇਤਨੇ ਬਲੀ ਹੁੰਦੇ ਹੋਏ ਵੀ ਉਨ੍ਹਾਂ ਵਿਚ ਸਦਭਾਵਨਾ ਦੀ ਸਿਫ਼ਤ ਪੂਰੀ ਸੀ।

ਸਾਰੀ ਉਮਰ ਪ੍ਰਿਥੀਆ ਗੁਰੂ ਅਰਜਨ ਦੇਵ ਜੀ ਨਾਲ ਵਿਰੋਧ ਕਰਦਾ ਰਿਹਾ। ਗੁਰੂ ਹਰਿਗੋਬਿੰਦ ਸਿੰਘ ਜੀ ਜਦੋਂ ਸਿੰਘਾਸਨ (ਗੁਰ-ਗੱਦੀ) ਤੇ ਬਿਰਾਜਮਾਨ ਹੋਏ ਤਦੋਂ ਉਨ੍ਹਾਂ ਚਾਹਿਆ ਕਿ ਪ੍ਰਿਥੀਏ ਦੇ ਪੁਤਰ ਮੇਹਰਬਾਨ ਨਾਲ ਮੇਲ ਕੀਤਾ ਜਾਵੇ। ਆਪ ਨੇ ਆਪਣੇ ਵਲੋਂ ਅਪਣੇ ਨਿਜੀ ਸੇਵਕ ਭਾਈ ਪੈੜਾ ਅਤੇ ਪਿਰਾਣਾ ਮੇਹਰਬਾਨ ਪਾਸ ਭੇਜੇ। ਏਹਨਾਂ ਦੋਹਾਂ ਨੇ ਜਾ ਕੇ ਆਖਿਆ ਕਿ ਸਾਨੂੰ ਗੁਰੂ ਜੀ ਨੇ ਭੇਜਿਆ ਹੈ ਕਿ ਅਪਣੇ ਵਡੇਰੇ ਜਿਨ੍ਹਾਂ ਦਾਂ (ਪ੍ਰਿਥੀਆ ਅਤੇ ਗੁਰੂ ਅਰਜਨ ਦੇਵ ਜੀ) ਆਪਸ ਵਿਚ ਵਿਰੋਧ ਸੀ, ਪ੍ਰਲੋਕ ਗਮਨ ਕਰ ਚੁਕੇ ਹਨ। ਤੁਸੀਂ ਅਸੀਂ ਹੁਣ ਇਕ ਹੋ ਕੇ ਰਹੀਏ ਇਸ ਨਾਲ ਜਸ ਹੋਏਗਾ। ਅਗੋਂ ਮੇਹਰਬਾਨ ਨੇ ਬਹੁਤ ਰੁਖੇ ਸ਼ਬਦਾਂ ਵਿਚ ਉੱਤਰ ਦਿਤਾ ਕਿ ਇਨ੍ਹਾਂ ਦਾ ਪਿਤਾ ਮਿਠੇ ਸ਼ਬਦਾਂ ਨਾਲ ਭਰਮਾ ਕੇ ਸਭ ਕੁਛ ਛੀਨ ਲੈਂਦਾ ਸੀ ਇਸੇ ਤਰ੍ਹਾਂ ਇਹ ਕਰਦਾ ਹੈ। ਬਾਦਸ਼ਾਹ ਨੇ ਮੈਨੂੰ ਪਿੰਡ ਦਿਤੇ ਹਨ। ਓਥੇ ਬੈਠ ਕੇ ਗੁਜ਼ਰਾਨ ਕਰ ਰਿਹਾ ਹਾਂ। ਮੈਂ ਸ਼ੁਰੂ ਤੋਂ ਲੈ ਕੇ ਸਾਰਾ ਧਨ ਗਿਣ ਗਿਣ ਕੇ ਲਵਾਂਗਾ ਜਿਸ ਦਿਨ ਕਿਤੇ ਮੇਰਾ ਨਯਾਯ ਹੋਇਗਾ। ਮੇਰੀ ਉਸ ਨੂੰ ਕੀ ਪ੍ਰਵਾਹ ਹੈ, ਉਹ ਸ਼ਸਤ੍ਰ ਧਾਰੀ ਜੋਧਾ ਬਣਿਆ ਬੈਠਾ ਹੈ। ਮੈਂ ਵੀ ਜਦੋਂ ਇਸੇ ਤਰ੍ਹਾਂ ਸ਼ਸਤ੍ਰਾਂ ਦਾ ਧਾਰਨੀ ਹੋਵਾਂਗਾ ਤਾਂ ਉਸ ਨਾਲ ਮੇਰਾ ਸ਼ਸਤ੍ਰਾਂ ਰਾਹੀਂ ਹੀ ਮੇਲ ਹੋਇਗਾ।

ਏਹ ਉੱਤਰ ਸੁਣਕੇ, ਭਾਈ ਪੈੜਾ ਅਤੇ ਪਿਰਾਣਾ ਨੇ ਗੁਰੂ ਜੀ ਦੀ ਸਿਫ਼ਤ ਦੇ ਕੁਛ ਬਚਨ ਆਖੇ ਅਤੇ ਆਖਿਆ ਕਿ ਮੇਲ ਕਰ ਲੈਣਾ ਹੀ ਤੁਹਾਨੂੰ ਜੋਗ ਹੈ। ਅਗੋਂ ਮੇਹਰਬਾਨ ਨੇ ਆਖਿਆ ਕਿ ਮੇਰੀਆਂ ਅੱਖਾਂ ਅਗੋਂ ਉਠ ਕੇ ਚਲੇ ਜਾਓ ਕਿਉਂ ਤੁਸੀਂ ਨਾਹਕ ਵਿਚ ਆ ਕੇ ਮਰਦੇ ਹੋ ? ਇਸ ਤੋਂ ਦੋਵੇਂ ਸ੍ਰੀ ਗੁਰੂ ਹਰਿਗੋਬਿੰਦ ਜੀ ਪਾਸ ਵਾਪਸ ਆ ਗਏ। ਭਾਵੇਂ ਦੋਹਾਂ ਨੂੰ ਮੇਹਰਬਾਨ ਦੀਆਂ ਗੱਲਾਂ ਸੁਣ ਕੇ ਕਿਤਨੀ ਤਕਲੀਫ ਹੋਈ, ਪਰ ਗੁਰੂ ਜੀ ਦਾ ਬਚਨ ਮੰਨਦੇ ਹੋਏ ਓਸ ਦੇ ਸਾਹਮਣੇ ਕੋਈ ਐਸੀ ਗੱਲ ਨਹੀਂ ਕੀਤੀ ਜਿਸ ਕਰਕੇ ਝਗੜਾ ਹੋਵੇ।

ਓਹਨਾਂ ਦੇ ਵਾਪਸ ਔਣ ਤੇ ਗੁਰੂ ਜੀ ਨੇ ਕਿਹਾ ਕਿ ਮੈਂ ਆਪ ਚਲਦਾ ਹਾਂ ਅਤੇ ਬੇਨਤੀ ਕਰਕੇ ਜਤਨ ਕਰਦਾ ਹਾਂ ਭਲਾ ਜੇ ਮੇਲ ਹੋ ਜਾਵੇ। ਏਹ ਸੁਣ ਕੇ ਪਾਸ ਤੋਂ ਭਾਈ ਜੇਠੇ ਨੇ ਆਖਿਆ ਕਿ ਆਪ ਨਾ ਜਾਓ ਉਸ ਨੂੰ ਪ੍ਰਿਥੀਆ ਹੀ ਸਮਝੋ। ਗੁਰੂ ਰਾਮਦਾਸ ਜੀ ਇਸ ਨੂੰ ਬਹੁਤ ਮਨਾਉਂਦੇ ਰਹੇ ਹਨ ਪਰ ਏਹ ਇਹੋ ਸਮਝਦਾ ਰਿਹਾ ਹੈ ਕਿ ਮੈਥੋਂ ਇਹ ਡਰਦੇ ਹਨ। ਗੁਰੂ ਜੀ ਨੇ ਕਿਹਾ, ਜੇਠਾ ਤੂੰ ਸੱਚ ਕਹਿੰਦਾ ਹੈ, ਤਾਂ ਵੀ ਅਸੀਂ ਇਕ ਵਾਰੀ ਜ਼ਰੂਰ ਜਾਵਾਂਗੇ। ਸਾਡੇ ਵਾਸਤੇ ਉਸ ਨੂੰ ਜਾ ਕੇ ਮਨਾਉਣਾ ਉਚਿਤ ਹੈ। ਏਹ ਕਹਿ ਕੇ ਕੁਛ ਸਿਖਾਂ ਨੂੰ ਨਾਲ ਲੈ ਕੇ ਗੁਰੂ ਜੀ ਮੇਹਰਬਾਨ ਪਾਸ ਗਏ। ਮੇਹਰਬਾਨ ਮੰਜੇ ਤੇ ਬੈਠਾ ਸੀ ਅਤੇ ਆਪਣੇ ਸੇਵਕਾਂ ਨੂੰ ਪਹਿਲਾਂ ਹੀ ਕਹਿ ਦਿਤਾ ਸੀ ਕਿ ਗੁਰੂ ਜੀ ਦੇ ਆਉਣ ਤੇ ਕੋਈ ਉਹਨਾਂ ਦਾ ਆਦਰ ਨਾ ਕਰਿਓ ਨਾ ਹੀ ਅਗੋਂ ਉਠ ਕੇ ਖੜੇ ਹੋਇਓ। ਮੇਹਰਬਾਨ ਦੇ ਸੇਵਕ ਉਸ ਤੋਂ ਡਰਦੇ ਨੀਵੇਂ ਸਿਰ ਕਰਕੇ ਬੈਠ ਰਹੇ ਅਤੇ ਕੋਈ ਉਠ ਨਾ ਖਲੋਤਾ।

ਗੁਰੂ ਜੀ ਦੇ ਪਹੁੰਚਣ ਤੇ, ਗੁਰੂ ਜੀ ਦੀ ਛਬ ਦੇਖ ਕੇ ਮਨ ਵਿਚ ਭਾਰੀ ਕਸ਼ਟ ਹੋਇਆ ਅਤੇ ਮੂੰਹ ਦੂਜੇ ਪਾਸੇ ਕਰ ਲਿਆ। ਮੇਹਰਬਾਨ ਮੰਜੇ ਤੇ ਬੈਠਾ ਸੀ। ਪਾਸ ਜਾ ਕੇ ਸਿਖ ਪਾਸੋਂ ਮੇਹਰਬਾਨ ਅਗੇ ਪ੍ਰਸ਼ਾਦ ਰਖਾਇਆ ਅਤੇ ਗੁਰੂ ਜੀ ਆਪ ਥੱਲੇ ਬੈਠ ਗਏ। ਏਹ ਦੇਖ ਕੇ ਬਿਧੀ ਚੰਦ ਸਹਿ ਨ ਸਕਿਆ ਅਤੇ ਕਹਿਣ ਲਗਾ ਕਿ ਤੁਸੀਂ ਪੀਰਾਂ ਦੇ ਪੀਰ ਅਤੇ ਮੀਰਾਂ ਦੇ ਮੀਰ ਤੁਹਾਥੋਂ ਕੋਈ ਵੱਡਾ ਨਹੀਂ ਤੁਸੀਂ ਕਿਰਪਾ ਕਰਕੇ ਉੱਚੀ ਜਗ੍ਹਾ ਬੈਠੋ। ਅਗੋਂ ਸਤਿਗੁਰੂ ਜੀ ਨੇ ਫੁਰਮਾਇਆ ਕਿ ਮੇਰੇ ਪਿਤਾ ਜੀ ਤੋਂ ਏਹਨਾਂ ਦੇ ਪਿਤਾ ਜੀ ਤੋਂ ਵਡੇ ਸਨ ਅਤੇ ਉਮਰ ਵਿਚ ਏਹ ਵੀ

ਮੇਰੇ ਤੋਂ ਵਡੇ ਹਨ ਤਾਂ ਤੇ ਮੇਰਾ ਨੀਚੇ ਬੈਠਣਾ ਹੀ ਬਣਦਾ ਹੈ।

ਮੇਹਰਬਾਨ ਕਿਤਨਾ ਚਿਰ ਚੁਪ ਰਿਹਾ। ਫਿਰ ਗੁਰੂ ਜੀ ਨੇ ਕਿਹਾ ਕਿ ਕੋਈ ਸੁਖ ਭਰੇ ਬਚਨ ਕਰੋ ਸਾਡੇ ਵਲ ਸਨਮੁਖ ਹੋਵੋ। ਅੰਮ੍ਰਿਤਸਰ ਚਲੋ, ਧਨ, ਭੂਮੀ ਹੋਰ ਲੋੜੀਂਦੇ ਪਦਾਰਥ ਜੋ ਚਾਹੋ ਚਲ ਕੇ ਲਓ ਅਤੇ ਤੁਰਕਾਂ ਅਗੇ ਫਰਿਆਦਾਂ ਨਾ ਕਰਦੇ ਫਿਰੋ। ਤੁਹਾਡੀ ਸਾਡੀ ਇਕੋ ਇੱਜ਼ਤ ਹੈ। ਗੁਰੂ ਜੀ ਨੇ ਬਹੁਤ ਪਦਾਰਥ ਦਿਤੇ ਹਨ ਆਓ ਅਤੇ ਜੋ ਚਾਹੋ ਸੁਖ ਲਓ।

ਅਗੋਂ ਮੇਹਰਬਾਨ ਨੇ ਆਖਿਆ ਕਿ ਮੈਨੂੰ ਮੇਰੇ ਪਿਤਾ ਨੇ ਬਦਲਾ ਲੈਣ ਵਾਸਤੇ ਆਖਿਆ ਹੈ ਅਤੇ ਇਹ ਵੀ ਕਿਹਾ ਹੈ ਕਿ ਇਹ ਸਭ ਸ੍ਰਿਸ਼ਟੀ ਤੇਰੀ (ਮੇਹਰਬਾਨ ਦੀ) ਗੁਰਤਾ ਦੇ ਅਧੀਨ ਹੈ। ਮੈਂ ਆਪਣੇ ਪਿਤਾਮਾ (ਸ੍ਰੀ ਗੁਰੂ ਰਾਮਦਾਸ) ਦੀ ਸਾਰੀ ਵਸਤ ਲਵਾਂਗਾ ਤਾ ਸਫਲ ਸਪੁਤਰ ਹੋਵਾਂਗਾ। ਜਿਨਾ ਚਿਰ ਸਰੀਰ ਵਿਚ ਪ੍ਰਾਣ ਹਨ, ਮੇਰਾ ਤੁਹਾਡਾ ਮੇਲ ਨਹੀਂ ਹੋ ਸਕਦਾ। ਮੈਂ ਐਸਾ ਉਪਾਉ ਕਰਨ ਲਗਾ ਹਾਂ, ਜਿਸ ਤੋਂ ਤੁਸੀਂ ਅੰਮ੍ਰਿਤਸਰ ਛਡ ਕੇ ਭਜੋਗੇ ਜਾਂ ਕੈਦ ਵਿਚ ਪਵੋਗੇ। ਮੇਰੇ ਪਿਤਾਮਾ ਦੀ ਪੁਰੀ ਤੇ ਕਾਬਜ਼ ਹੋ ਕੇ ਹੁਣ ਗੁਰੂ ਕਹਾਉਣ ਲਗ ਪਏ ਹੋ। ਉਤੋਂ ਮਿਠੀਆਂ ਗਲਾਂ ਅਤੇ ਅੰਦਰੋਂ ਕਪਟ ਰਖਦੇ ਹੋ। ਤੁਹਾਨੂੰ ਮਾਰ ਕੇ ਹੀ ਤੁਹਾਡਾ ਮੇਰਾ ਮੇਲ ਹੋਵੇਗਾ। ਇਤਿਆਦਿਕ ਕੁਵਾਕ ਸੁਣ ਕੇ ਬਿਧੀ ਚੰਦ ਆਦਿ ਸਿਖ ਬਹੁਤ ਰੋਹ ਵਿਚ ਆ ਗਏ। ਪਰ ਗੁਰੂ ਹਰਿ ਗੋਬਿੰਦ ਜੀ ਨੇ ਇਹ ਕਹਿ ਕੇ ਰੋਕਿਆ ਕਿ ਅਸੀਂ ਇਨ੍ਹਾਂ ਦੇ ਪਾਸ ਚਲ ਕੇ ਆਏ ਹਾਂ। ਇਹ ਖੁਸ਼ੀ ਹੋਣ ਜਾਂ ਨਾਰਾਜ਼, ਅਸੀਂ ਕੁਛ ਨਹੀਂ ਕਹਿਣਾ। ਇਹ ਆਖ ਕੇ ਗੁਰੂ ਜੀ ਨੇ ਮੇਹਰਬਾਨ ਦੇ ਪੈਰ ਪਕੜ ਲਏ ਅਤੇ ਕਹਿਣ ਲਗੇ, ਹੇ ਭ੍ਰਾਤ! ਤੁਸੀਂ ਉਮਰ ਵਿਚ ਵਡੇ ਹੋ, ਤੁਹਾਡੇ ਸਾਹਮਣੇ ਮੈਨੂੰ ਉਤਰ ਦੇਣਾ ਨਹੀਂ ਬਣਦਾ। ਤਾਂ ਵੀ, ਤੁਸੀਂ ਵੀਚਾਰੋ, ਸੋਚੋ, ਕ੍ਰੋਧ ਦਾ ਤਿਆਗ ਕਰੋ ਅਤੇ ਜਿਸ ਕਾਰਣ ਤੁਸੀਂ ਨਾਰਾਜ਼ ਹੋ, ਅਸੀਂ ਉਸ ਤੋਂ ਪਿਛੇ ਹਟ ਜਾਂਦੇ ਹਾਂ। ਤੁਸੀਂ ਪਿਛਲੀਆਂ ਸਭ ਗਲਾਂ ਮਨ ਤੋਂ ਵਿਸਾਰ ਦਿਓ।

ਸਾਰਾ ਕੁਛ ਸੁਣ ਕੇ ਮੇਹਰਬਾਨ ਨੂੰ ਹੋਰ ਵੀ ਕ੍ਰੋਧ ਹੋਇਆ ਅਤੇ ਅਖਾਂ ਲਾਲ ਹੋ ਗਈਆਂ, ਮੂੰਹ ਦਾ ਤੌਰ ਵੀ ਬਦਲ ਗਿਆ ਅਤੇ ਤਲਵਾਰ ਦੇ ਕਬਜ਼ੇ ਤੇ ਹੱਥ ਰਖ ਲਿਆ। ਮਹਾਨ ਧੀਰਜਧਾਰੀ ਸਤਿਗੁਰੂ ਇਹ ਦੇਖ ਕੇ ਕਹਿਣ ਲਗੇ, ਅਸੀਂ ਤਾਂ ਚਾਹੁੰਦੇ ਸੀ ਕਿ ਗੁਰੂ ਪਰਵਾਰ ਸਭ ਇਕੱਠਾ ਰਹੇ ਪਰ ਇਸ ਦੀ ਪ੍ਰਾਰਬਧ ਐਸੀ ਹੀ ਹੈ, ਏਥੇ ਕਿਸੇ ਦਾ ਵਸ ਨਹੀਂ। ਇਹ ਕਹਿ ਕੇ ਸ੍ਰੀ ਗੁਰੂ ਹਰਿਗੋਬਿੰਦ ਜੀ ਚਲੇ ਆਏ। ਇਸ ਸਾਖੀ ਦਾ ਵਰਨਣ ਭਾਈ ਸੰਤੋਖ ਸਿੰਘ ਜੀ ਨੇ ਜਿਵੇਂ ਕੀਤਾ ਹੈ, ਉਸ ਦੇ ਕੁਛ ਸੰਕੇਤ ਪਾਠਕਾਂ ਦੀ ਗਿਆਤ ਲਈ ਦਿਤੇ ਜਾਂਦੇ ਹਨ :—

ਭਾਈ ਪੈੜਾ ਅਤੇ ਪਿਰਾਣਾ ਨੂੰ ਭੇਜਣਾ—

ਇਮ ਬਿਚਾਰ ਕਰ ਭੇਜੇ ਦੋਇ।
ਪੈੜਾ ਅਰੁ ਪਿਰਾਣਾ ਦੋਇ।...
ਬੈਠ ਜੋ ਨਿਕਟਿ ਪ੍ਰਸੰਗ ਚਲਾਯੋ।
ਸ੍ਰੀ ਹਰਿ ਗੋਬਿੰਦ ਹਮੇ ਪਠਾਯੋ।...
ਤੁਮ ਹਮ ਮਿਲ ਕੈ ਅਬਿ ਇਕ ਹੋਇ।
ਨੀਕੋ ਜਾਨਹਿਗੋ ਸਭ ਕੋਇ।
ਸੁਨਿ ਕਰ ਮਿਹਰਬਾਨ ਰਿਸ ਧਾਰੀ।
ਦ੍ਰੈਖਕ ਗਿਰਾ ਕਠੋਰ ਉਚਾਰੀ।...
ਜਿਸ ਦਿਨ ਹੋਵੇ ਨਯਾਵ ਹਮਾਰਾ।
ਲੇਉਂ ਆਦਿ ਤੇ ਗਿਨ ਧਨ ਸਾਰਾ।...
ਹਮ ਭੀ ਗਹਿ ਜਬ ਅਪਨੇ ਹਾਥ।
ਕਰੋਂ ਮੇਲ ਤਬ ਸਸ਼ਤ੍ਰਨ ਸਾਥ।...
ਮੇਹਰਬਾਨ ਬੋਲਯੋ ਰਿਸ ਪਾਗੇ।
ਉਠਹੁ ਕਯੋਂ ਨ ਮਮ ਨੇਤ੍ਰਨ ਆਗੇ।
ਅਪਨੀ ਕੁਸ਼ਲ ਚਹਹੁ ਚਲ ਜਾਵਹੁ।
ਨਾਹਕ ਬੀਚ ਮਾਰ ਕਿਮ ਖਾਵਹੁ।...
ਚਲਿ ਸ੍ਰੀ ਹਰਿ ਗੋਬਿੰਦ ਢਿਗ ਆਏ।
ਮਿਹਰਬਾਨ ਕੋ ਕਹਯੋ ਸੁਨਾਏ।

ਗੁਰੂ ਜੀ ਦਾ ਆਪ ਜਾਣਾ—

ਤਬ ਗੁਰ ਕਹਯੋ ਆਪ ਹਮ ਚਲੋਂ।
ਲੋਹਿ ਨਿਹੋਰ ਪ੍ਰਥਮ ਜੇ ਮਿਲੋਂ।

ਜੈਠੋ ਕਹਯੋ ਨ ਆਪ ਪਯਾਨੋ ।
ਮੈਹਰਬਾਨ ਪ੍ਰਿਥੀਏ ਸਮ ਜਾਨੋ ।...
ਕਹਯੋ ਗੁਰੂ ਜੇਠਾ ਸਚ ਕਹੌਂ ।
ਤਊ ਬਾਰ ਇਕ ਹਮ ਭੀ ਲਹੌਂ ।...
ਇਮਿ ਕਹਿ ਕਿਤਿਕ ਸਿਖ ਸੰਗ ਲੀਨ ।
ਗਏ ਧੀਰ ਗੁਰ ਪਰਮ ਪ੍ਰਬੀਨ ।
ਆਗੇ ਮਿਹਰਬਾਨ ਅਭਿਮਾਨੀ ।
ਗੁਰ ਗਦੀ ਪਰ ਨਿਜ ਕੋ ਜਾਨੀ ।...

ਦੋਹਰਾ–

ਮਿਹਰਬਾਨ ਪਰਯੰਕ ਪਰ ਲਦਯ ਅਧਿਕ ਹੰਕਾਰ।
ਸ੍ਰੀ ਹਰਿਗੋਬਿੰਦ ਛਿਮਾਨਿਧਿ ਬੈਠੇ ਤਰੇ ਨਿਹਾਰ।

ਬਿਧੀ ਚੰਦ ਨੇ ਆਖਣਾ—

ਊਪਰ ਬੈਠਹੁ ਕਿਉਂ ਥਿਰ ਤਰੇ ।
ਆਪ ਸ਼ਰੋਮਣਿ ਸਭ ਜਗ ਕਰੇ ।
ਪੀਰਨ ਪੀਰ ਮੀਰਨ ਸਿਰ ਮੀਰ ।
ਰਾਵਰ ਤੇ ਕੋ ਊਚ ਨ ਧੀਰ ।

ਗੁਰੂ ਜੀ ਵਲੋਂ ਉਤਰ—

ਸੁਨ ਸਤਿਗੁਰ ਨੇ ਬਾਕ ਬਖਾਨੇ ।
ਹਮ ਪਿਤ ਤੇ ਇਸ ਪਿਤਾ ਮਹਾਨੇ ।...
ਊਚੇ ਉਚਿਤ ਬਡੋ ਇਹ ਭਾਈ ।
ਹਮ ਨੀਚੇ ਬੈਠਨਿ ਬਨਿਆਈ ।...

ਗੁਰੂ ਜੀ ਵਲੋਂ ਮੇਹਰਬਾਨ ਨੂੰ ਆਖਣਾ—

ਕਰਹੁ ਬਦਨ ਸਨਮੁਖ ਰਿਸ ਛੋਰ ।
ਸੁਖ ਕੇ ਬਾਕ ਕਹੋ ਮਮ ਓਰ ।
ਕਿਉਂ ਪੁਕਾਰ ਕਰਤੇ ਤੁਮ ਫਿਰੋ ?
ਬਸੋ ਸੁਧਾਸਰ ਪੁਰਿ ਮਹਿ ਥਿਰੋ ।...
ਗੁਰੂ ਪਦਾਰਥ ਸਗਲੇ ਦੀਨੇ ।
ਕਿਉਂ ਨ ਮਿਲਹੁ ਭੁਗਤਹੁ ਸੁਖ ਪੀਨੇ ।...

ਅਗੋਂ ਮੇਹਰਬਾਨ ਦਾ ਉਤਰ—

ਸੁਨਿ ਕਰ ਮੇਹਰਬਾਨ ਬਚ ਪੇਲਾ ।
ਹਮਰੋ ਤੁਮਰੋ ਕਿਉਂਹ ਨ ਮੇਲਾ ।...
ਪ੍ਰਾਨ ਜਾਨਿ ਲੌ ਮਿਲਹੁੰ ਨ ਕਬੈ ।
ਇਹ ਉਪਦੇਸ਼ ਧਰਹੁ ਬਚ ਸਬੈ ।
ਅਬ ਮੈਂ ਲਾਗਯੋ ਰਚਨ ਉਪਾਇ ।
ਤੁਮਹਿ ਸੁਧਾਸਰ ਤੈ ਨਿਕਸਾਇ ।
ਪਰਹੁ ਕੈਦ ਕੋ ਜਾਹੁ ਪਲਾਈ ।
ਤਬ ਸਪੁਤ੍ਰਤਾ ਮੁਝਿ ਬਨ ਆਈ ।...
ਅਬ ਮੈਂ ਕਰੋਂ ਸੰਘਾਰਨਿ ਤੋਹਿ ।
ਨੀਕੋ ਮੇਲ ਤਿਸੀ ਦਿਨ ਹੋਇ ।...

ਗੁਰੂ ਜੀ ਵਲੋਂ—

ਭ੍ਰਾਤਾ ! ਬਯ ਮਹਿਂ ਜੇਸਟ ਅਹੌਂ ।
ਉਤਰ ਤੋਰ ਸਨਮੁਖ ਨਹਿ ਕਹੌਂ ।
ਤਊ ਬਿਚਾਰਹੁ ਤਯਾਗਹੁ ਕ੍ਰੋਧੂ ।
ਹੋਤ ਕ੍ਰੋਧ ਤੇ ਨਰ ਬਿਨ ਲੋਧੂ ।...

ਮੇਹਰਬਾਨ ਵਲੋਂ—

ਕਿਓਂ ਨ ਜਾਤਿ ਉਠ ਕਛੁ ਹੋਇ ਪਰੋ ।
ਇਹ ਗਵਾਰ ਕਰਿ ਦ੍ਰਿਗ ਤੇ ਪਰੋ ।
ਨਤੁ ਮਿਲਬੋ ਅਬਿ ਆਸ ਹੁਇ ਜਾਇ ।
ਰੁੰਡ ਮੁੰਡ ਧਰ ਪਰੇ ਦਿਖਾਇ ।...
ਖੜਗ ਮੁਸ਼ਟ ਪਰ ਧਰ ਕਰਿ ਕਰ ਕੋ ।
ਗੁਰਹਿ ਦਿਖਾਇ ਬੀਰਤਾ ਬਰ ਕੋ ।

ਗੁਰੂ ਜੀ—

ਧਰਮ ਧੁਰੰਧਰ ਧੀਰਜ ਧਾਰੀ ।
ਗੁਰੂ ਛਿਮਾ ਨਿਧਿ ਕੀਨ ਬਿਚਾਰੀ ।
ਕਹਤ ਭਏ ਹਮ ਇਮ ਚਿਤ ਚਹੋ ।
ਗੁਰ ਕੀ ਗੁਰ ਸਭ ਇਕ ਸਮ ਰਹੋ ।
ਪ੍ਰਾਰਬਧ ਖੋਟੀ ਹੁਇ ਐਸੇ ।
ਤੋ ਕਿਸ ਕੇ ਬਸਿ ਚਲਹਿ ਨ ਕੈਸੇ ।
(ਗੁਰ ਪ੍ਰਤਾਪ ਸੂਰਜ, ਰਾਸ ੫, ਅੰਸੂ ੧੩-੧੪)

ਇਸ ਤੋਂ ਬਾਦ ਬਾਬਾ ਗੁਰਦਿਤਾ ਜੀ ਦੇ ਪੁਤ੍ਰ ਧੀਰ ਮਲ ਵਲੋਂ ਗੁਰੂ ਤੇਗਬਹਾਦਰ ਜੀ ਦਾ ਗੁਰਗੱਦੀ ਤੇ ਬਿਰਾਜਣਾ ਸਹਿਨ ਨਾ ਕਰਦੇ ਹੋਏ ਉਹਨਾਂ ਦਾ ਕਰੜਾ ਵਿਰੋਧ ਕਰਨਾ । ਗੋਲੀ ਚਲਾਉਣੀ ਆਦਿ... ਪਰ ਗੁਰੂ ਜੀ ਦਾ ਸ਼ਾਂਤ ਚਿਤ ਰਹਿਣਾ, ਸਿੱਖ ਇਤਿਹਾਸ ਦੀ ਪ੍ਰਸਿੱਧ ਘਟਨਾ ਹੈ । ਜਿਸ ਤਰ੍ਹਾਂ ਮੱਖਣ ਸ਼ਾਹ ਨੇ ਧੀਰ ਮਲ ਦਾ ਡੇਰਾ ਅਤੇ ਆਦਿ ਗ੍ਰੰਥ ਸਾਹਿਬ ਦੀ

ਬੀੜ ਲੁਟ ਲਈ ਸੀ। ਧੀਰ ਮਲ ਗੁਰੂ ਤੇਗਬਹਾਦਰ ਅਗੇ ਕੋਈ ਚੀਜ਼ ਨਹੀਂ ਸੀ। ਪਰ ਗੁਰੂ ਜੀ ਨੇ ਧੀਰਜ ਧਾਰਨ ਕਰੀ ਰਖਿਆ ਅਤੇ ਹੋਰ ਸਾਮਾਨ ਤੋਂ ਬਿਨਾ ਆਦਿ ਗਰੰਥ ਸਾਹਿਬ ਦੀ ਬੀੜ (ਜਿਸ ਦੇ ਪਾਸ ਰਹਿਣ ਕਰਕੇ ਧੀਰ ਮਲ ਆਪਣੇ ਆਪ ਨੂੰ ਗੁਰ ਗਦੀ ਦਾ ਵਾਰਸ ਸਮਝਦਾ ਸੀ) ਭੀ ਵਾਪਸ ਕਰ ਦਿਤੀ। ਸਾਰਾ ਕੁਛ ਵਾਪਸ ਕਰਕੇ ਵੀ ਗੁਰੂ ਜੀ ਨੇ ਧੀਰ ਮਲ ਨਾਲ ਕੋਈ ਵਿਰੋਧ ਨਹੀਂ ਰਖਿਆ।

ਗੁਰੂ ਨਾਨਕ ਦੀ ਗੱਦੀ ਦੇ ਬਾਰ੍ਹਵੇਂ ਵਾਰਸ, ਸ੍ਰੀ ਸਤਿਗੁਰੂ ਰਾਮ ਸਿੰਘ ਜੀ ਜਦ ਸ੍ਰੀ ਅੰਮ੍ਰਿਤਸਰ ਗਏ, ਅਕਾਲ ਤਖਤ ਜਾ ਕੇ ਪ੍ਰਸ਼ਾਦ ਮੱਥਾ ਟੇਕਿਆ ਤਾਂ ਪੁਜਾਰੀਆਂ ਨੇ ਅਰਦਾਸ ਕਰਨ ਤੋਂ ਇਨਕਾਰ ਕਰ ਦਿਤਾ। ਜਦ ਸਤਿਗੁਰੂ ਜੀ ਨੇ ਕਾਰਨ ਪੁਛਿਆ ਤਾਂ ਪੁਜਾਰੀਆਂ ਕਿਹਾ ਕਿ ਤੁਸੀਂ ਕਲਾਮ ਪੜ੍ਹਦੇ ਹੋ। ਇਸਤ੍ਰੀਆਂ ਨੂੰ ਕਛਾਂ ਪੁਆ ਦਿਤੀਆਂ ਹਨ। ਤੁਹਾਡੀ ਦਸਤਾਰ ਲਹਿ ਜਾਂਦੀ ਹੈ। ਤੁਸੀਂ ਫੁੱਲ ਗੰਗਾ ਵਿਚ ਨਹੀਂ ਪਾਉਂਦੇ। ਝਟਕਾ ਖਾਣ ਤੋਂ ਹਟਾਉਂਦੇ ਹੋ। ਇਸ ਕਰਕੇ ਤੁਸੀਂ ਤਨਖਾਹੀਏ ਹੋ। ਅਗੋਂ ਸ੍ਰੀ ਸਤਿਗੁਰੂ ਜੀ ਕਿਹਾ ਕਿ ਜਥਾ ਜੋਗ ਤਨਖਾਹ ਲਾਓ ਉਹ ਪ੍ਰਵਾਨ ਹੈ, ਪਰ ਪੰਥ ਵਿਚ ਫੁੱਟ ਨਾ ਪਾਓ। ਅਸੀਂ ਦਸਮ ਪਾਤਸ਼ਾਹ ਦੀ ਦਸੀ ਹੋਈ ਮਰਯਾਦਾ ਮੁੜ ਸਥਾਪਿਤ ਕੀਤੀ ਹੈ। ਸਭ ਨੂੰ ਨਾਮ ਜਪਣ, ਬਾਣੀ ਪੜ੍ਹਨ ਅਤੇ ਨੇਕ ਕੰਮ ਕਰਨ ਲਾਇਆ ਹੈ। ਸਾਡੇ ਸਭ ਸਿੰਘ ਸਣੇ ਕੇਸੀਂ ਇਸ਼ਨਾਨ ਕਰਦੇ ਹਨ ਅਤੇ ਭਜਨ ਕਰਦੇ ਹਨ। ਏਹਨਾਂ ਵਿਚ ਜੋ ਕੋਈ ਮਾੜਾ ਕੰਮ ਹੈ ਉਸ ਦੀ ਤਨਖਾਹ ਬੇਸ਼ਕ ਲਾਓ। ਇਸ ਤਰ੍ਹਾਂ ਦੇ ਅਧੀਨਗੀ ਵਾਲੇ ਬਚਨ ਸੁਣ ਕੇ ਵੀ ਪੁਜਾਰੀਆਂ ਨੂੰ ਕੋਈ ਅਸਰ ਨਹੀਂ ਹੋਇਆ। ਪੁਜਾਰੀਆਂ ਨੂੰ ਪਤਾ ਸੀ ਕਿ ਏਹ ਨੀਲਾ ਨਹੀਂ ਪਹਿਨਦੇ। (ਇਸ ਦਾ ਕਾਰਣ ਏਹ ਸੀ ਕਿ ਦਸਮੇਸ਼ ਜੀ ਨੇ ਇਕ ਸਮੇਂ ਵਿਸ਼ੇਸ਼ ਕਾਰਣ ਅਧੀਨ ਨੀਲੇ ਬਸਤ੍ਰ ਧਾਰਣ ਕੀਤੇ ਫੇਰ ਉਨ੍ਹਾਂ ਦੀ ਨਿਖੇਧੀ ਕੀਤੀ ਅਤੇ ਲੀਰ ਲੀਰ ਕਰਕੇ ਫੂਕ ਕੇ ਆਸਾ ਦੀ ਵਾਰ ਵਿਚ ਲਿਖੀ ਹੋਈ ਗੁਰੂ ਨਾਨਕ ਦੀ ਤੁਕ ਵੀ ਉਲਟਾ ਦਿਤੀ ਅਤੇ ਆਪ ਸਫੈਦ ਵਸਤ੍ਰ ਧਾਰਨ ਕੀਤੇ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਦਸਮੰ ਪਾਤਸ਼ਾਹ ਦੇ ਦੇ ਇਸ ਹੁਕਮ ਅਨੁਸਾਰ ਨੀਲ ਧਾਰਨਾ ਮਰਯਾਦਾ ਵਿਰੁਧ ਕਰਾਰ ਦੇ ਦਿਤਾ ਸੀ।) ਏਹ ਜਾਣਦੇ ਹੋਇਆਂ ਪੁਜਾਰੀਆਂ ਨੇ ਨੀਲਾ ਸਿਰੋਪਾਉ ਗੁਰੂ ਜੀ ਅਗੇ ਲਿਆ ਰਖਿਆ। ਏਹ ਵੀਚਾਰ ਕੇ ਕਿਸੈ ਤਰ੍ਹਾਂ ਸਿੱਖ ਪੰਥ ਫੁੱਟ ਦਾ ਸ਼ਿਕਾਰ ਨਾ ਹੋਵੇ, ਸ੍ਰੀ ਸਤਿਗੁਰੂ ਜੀ ਨੇ ਉਹ ਸੀਸ ਤੇ ਧਾਰਨ ਕਰ ਲਿਆ ਪਰ ਪੁਜਾਰੀਆਂ ਤਾਂ ਵੀ ਅਪਣੀ ਜ਼ਿੱਦ ਨਾ ਛੱਡੀ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਨਾਲ ਉਸ ਵੇਲੇ ਕ੍ਰੀਬ ਵੀਹ ਹਜ਼ਾਰ ਸਿੰਘ ਸਨ ਪਰ ਆਪ ਨੇ ਸਭ ਨੂੰ ਸ਼ਾਂਤ ਚਿਤ ਰਹਿਣ ਦਾ ਆਦੇਸ਼ ਦਿਤਾ। ਇਸ ਘਟਨਾ ਨੂੰ ਪ੍ਰਸਿੱਧ ਸਿਖ ਇਤਿਹਾਸਕਾਰ ਗਿ: ਗਿਆਨ ਸਿੰਘ ਜੀ ਆਪਣੇ ਕਬਿੱਤਾਂ ਵਿਚ ਇਉਂ ਵਰਣਨ ਕਰਦੇ ਹਨ।

ਕਈ ਤੋ ਹਜਾਰੋ ਹੀ ਰੁਪਯਾ ਰਿਸਵਤ ਮਾਂਗੈ,
ਕੋਊ ਤਨਖਾਹ ਚਾਰ ਪਾਂਚ ਲਾਖ ਮੰਗ ਹੈ।
ਹੋਇ ਕੇ ਮਸਤ ਕੇਊ ਕੂਕਾ ਨਾ ਉਤਾਰੈ ਪਾਗ
ਸਿਖ ਨਾ ਕਹਾਵੈਂ ਤੇਰੇ ਧਾਰੈਂ ਨੀਲ ਰੰਗ ਹੈ।
ਕਹਿਓ ਰਾਮ ਸਿੰਘ ਏਹ ਬਾਤ ਸਭ ਗੁਰੂ ਵਸ
ਸਕਤ ਨ ਏਹੀ ਸੋ ਮੈਂ ਫੇਰੋਂ ਮਨ ਢੰਗ ਹੈ।
ਤਨਖਾਹ ਆਹਿ ਮੋ ਮੈਂ ਚਤੁਰ ਬਿਧਾ* ਸੋ ਕੋਊ
ਲੰਹੁ ਦੰਡ ਵਾਹਿ ਕਰ ਸਹੀ ਸੋ ਨਿਸੰਗ ਹੈ।
ਕਹਿਓ ਰਾਮ ਸਿੰਘ ਉਭੈ ਬਾਤ ਨਹਿਬਾਤ ਮੈਤੇ
ਦੇਹੁ ਤਨਖਾਹਿ ਕਿਛੁ ਜਥਾ ਜੋਗ ਸੋ ਰਹਿਓ।

---

* ਚਾਰ ਤਨਖਾਹਾਂ ਬਾਰੇ ਸਿੱਖ ਧਰਮ ਵਿਚ ਜੋ ਹੁਣ ਪ੍ਰਸਿੱਧੀ ਹੈ ੧. ਮੁੰਡਨ ਕਰਾਉਣਾ ੨. ਪਰਇਸਤ੍ਰੀ ਗਮਨ ੩. ਤਮਾਕੂ ਆਦਿ ਨਸ਼ਿਆਂ ਦਾ ਸੇਵਨ ਕਰਨਾ ੪. ਕੁਠਾ ਖਾਣਾ (ਮਾਸ ਖਾਣ ਵਾਲਿਆਂ ਦੇ ਆਪਣੇ ਬਚਾਉ ਵਾਸਤੇ ਮਾਸ ਦੀ ਸੰਗਯਾ "ਕੁਠਾ" ਪ੍ਰਸਿੱਧ ਕਰ ਦਿਤੀ ਹੈ)। ਆਦਿ ਸ੍ਰੀ ਗ੍ਰੰਥ ਵਿਚ ਵੀ "ਚਾਰੇ ਕਿਲਵਿਖ" ਸ਼ਬਦ ਆਇਆ ਹੈ। "ਚਾਰੇ ਕਿਲਵਿਖ ਉਨ ਅਘ ਕੀਏ ਹੋਆ ਅਸੁਰ ਸੰਘਾਰ" (ਸ੍ਰੀ ਰਾਗ (ਚਲਦਾ)

ਹੁਤੋ ਗੁਰਦ੍ਵਾਰੇ ਤੰਬੂ ਸਾਹਿਬ ਕਾ ਜੋ ਮਹੰਤ
ਮੰਗਲ ਮ੍ਰਗੇਸ਼ ਤਤਿ ਪਰਖਲੇ ਕੇ ਯੋ ਫਰਿਓ ।
ਧਾਰਹੋ ਨ ਕੂਕਾ ਕੋਊ ਕਬੀ ਨੀਲ ਰੰਗ ਅੰਗ
ਨੀਲਾ ਸਿਰੋਪਾਉ ਰਾਮ ਸਿੰਘ ਆਗੈ ਲਿਆ ਧਰਿਓ ।
ਯਦੀ ਤਹਿ ਸੋਊ ਨਿਜ ਸੀਸ ਪਰ ਧਾਰ ਲੀਓ
ਤੋ ਭੀ ਨਾ ਪੁਜਾਰੀਓਂ ਨੇ ਇਤਫਾਕ ਹੈ ਕਰਿਓ ।

ਉਪ੍ਰੋਕਤ ਘਟਨਾ ਸੰਮਤ ੧੯੨੦ ਦੇ ਕ਼ਰੀਬ ਦੀ ਹੈ । ਉਸ ਤੋਂ ਬਾਦ ਵੀ ਵਿਦੇਸ਼ੀ ਸਰਕਾਰ ਦੇ ਪ੍ਰਭਾਵ ਹੇਠ ਆਏ ਹੋਏ ਸਿੱਖਾਂ ਨੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨਾਲ ਵਿਰੋਧ ਕਰਨ ਤੋਂ ਫ਼ਰਕ ਨਹੀਂ ਕੀਤਾ ਪਰ ਸ੍ਰੀ ਸਤਿਗੁਰੂ ਜੀ ਨੇ ਗੁਰੂ ਨਾਨਕ ਦੀ ਗੱਦੀ ਦੀ ਪ੍ਰੰਪਰਾ ਅਨੁਸਾਰ ਅਪਣਾ ਹਿਰਦਾ ਸਦਾ ਸ਼ਾਂਤ ਰਖਿਆ ਹੈ । ਆਪ ਸਦਾ ਹੀ ਸਿੱਖ ਪੰਥ ਦੀ ਏਕਤਾ ਲਈ ਉਪਦੇਸ਼ ਦਿੰਦੇ ਰਹੇ । ਅਪਣੇ ਨਿਵਾਸ ਸਥਾਨ ਤੇ ਸੇਵਾ ਕਰਨ ਵਾਲਿਆਂ ਨੂੰ ਆਪ ਜੀ ਦਾ ਵਿਸ਼ੇਸ਼ ਹੁਕਮ ਸੀ ਕਿ ਚਾਹੇ ਕੋਈ ਕਿਸੇ ਭੇਖ ਦਾ ਹੋਵੇ, ਕੋਈ ਨਿੰਦਾ ਵੀ ਕਰਦਾ ਹੋਵੇ ਤੁਸੀਂ ਸਭ ਦੀ ਸੇਵਾ ਕਰਨੀ, ਸੇਵਾ ਕਰਨ ਵਾਸਤੇ ਤਾਂ ਆਪ ਦਾ ਹੁਕਮ ਇਥੋਂ ਤਕ ਸੀ ਕਿ ਗਊ ਮਾਰ ਕੇ ਕੋਈ ਆਇਆ ਹੋਏ ਹੱਥ ਵਿਚ ਖੂਨ ਦੀ ਲਿਬੜੀ ਛੁਰੀ ਹੋਵੇ, ਅਸੀਂ ਰਾਜੀ ਨਹੀਂ ਰਹਾਂਗੇ, ਜੇ ਉਹ ਤੁਹਾਡੇ ਦਰਵਾਜ਼ੇ ਤੋਂ ਪ੍ਰਸ਼ਾਦਾ ਛਕਣ ਤੋਂ ਬਿਨਾਂ ਚਲਾ ਜਾਵੇ । ਨਿਰਵੈਰ ਹੋਣ ਦੀ ਇਸ ਤੋਂ ਵਧ ਹੋਰ ਕੀ ਉਪਮਾ ਦਿਤੀ ਜਾ ਸਕਦੀ ਹੈ ।

ਇਹ ਸਭ ਨੂੰ ਪਤਾ ਹੈ ਕਿ ਨਾਮਧਾਰੀ ਸਿੰਘਾਂ ਵਿਚ ਦੇਹਧਾਰੀ ਸਤਿਗੁਰੂ ਦੀ ਮਾਨਤਾ ਹੈ (ਜੋ ਕਿ ਆਦਿ ਗ੍ਰੰਥ ਸਾਹਿਬ ਦੀ ਬਾਣੀ ਅਨੁਸਾਰ ਸਿੱਖੀ ਸਿਧਾਂਤ ਹੈ) ਪਰ ਅਕਾਲੀ ਜਾਂ ਦੂਜੇ ਸਿੱਖਾਂ ਵਿਚ ਅਪਣੇ ਅਪਣੇ ਪੱਖ ਦੇ ਲੇਖ ਅਤੇ ਵਿਖਿਆਨ ਕ਼ਰੀਬ ਇਕ ਸਦੀ ਤੋਂ ਹੁੰਦੇ ਚਲੇ ਆ ਰਹੇ ਹਨ ।

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਮੇਂ ਦੋਹਾਂ ਵੀਚਾਰਾਂ ਦੇ ਵਿਰੋਧ ਦੀ ਕਲਮੀ ਚਰਚਾ ਕਾਫੀ ਤੇਜ਼ ਹੋ ਗਈ ਸੀ । ਭਾਵੇਂ ਗ੍ਰੰਥ ਸਾਹਿਬ ਨੂੰ ਗੁਰੂ ਮੰਨਣ ਵਾਲੇ ਕੈਸਾ ਭੀ ਵਿਰੋਧ ਰਖਦੇ ਸੀ ਪਰ ਸ੍ਰੀ ਸਤਿਗੁਰੂ ਜੀ ਦੀ ਸਦਾ ਏਹ ਇੱਛਾ ਰਹੀ ਕਿ ਸਿੱਖ ਪੰਥ ਦੀ ਫੁੱਟ ਕਿਸੇ ਤਰ੍ਹਾਂ ਮਿਟਾਈ ਜਾਵੇ ।

ਸੰਮਤ ੧੯੯੦ ਵਿਚ ਆਪ ਜਦ ਪਹਿਲੀ ਵੇਰ ਸਿਆਮ (ਥਾਈਲੈਂਡ) ਗਏ ਤਾਂ ਵਾਪਸੀ ਤੇ ਰੰਗੂਨ ਸਿੰਘ ਸਭਾ ਦੇ ਗੁਰਦਵਾਰੇ ਆਪ ਦਰਸ਼ਨ ਕਰਨ ਗਏ । ਓਥੇ ਆਪ ਜੀ ਨੇ ਦੇਖਿਆ ਕਿ ਗੁਰਦਵਾਰੇ ਨੂੰ ਤਾਲੇ ਲਗੇ ਹੋਏ ਹਨ । ਪੁਛਣ ਤੇ ਪਤਾ ਲਗਾ ਕਿ ਦੋ ਧੜਿਆਂ ਵਿਚ ਲੜਾਈ ਇਸ ਕਾਰਣ ਹੋ ਗਈ ਸੀ ਕਿ ਗੁਰਦਵਾਰੇ ਦਾ ਪ੍ਰਧਾਨ ਫੌਜੀਆਂ ਵਿਚੋਂ ਹੋਵੇ ਜਾਂ ਦੂਜਿਆਂ ਵਿਚੋਂ । ਕੁਰਸੀਆਂ ਮਾਰ ਕੇ ਲੜੇ ਅਤੇ ਦੋਹਾਂ ਧਿਰਾਂ ਦੇ ਆਗੂ ਜੇਲ੍ਹ ਵਿਚ ਸਨ । ਏਹ ਦੇਖ ਕੇ ਸ੍ਰੀ ਸਤਿਗੁਰੂ ਜੀ ਦੇ ਮਨ ਨੂੰ ਕਸ਼ਟ ਹੋਇਆ । ਸ੍ਰੀ ਭੈਣੀ ਸਾਹਿਬ ਆ ਕੇ ਸੰਮਤ ੧੯੯੧ ਅੱਸੂ ਦੇ ਮੇਲੇ ਤੇ ਆਪ ਨੇ ਗੁਰੂ ਨਾਨਕ ਸਰਬ ਸੰਪ੍ਰਦਾਇ ਕਾਨਫ੍ਰੰਸ ਕੀਤੀ ।

ਏਸ ਕਾਨਫ੍ਰੰਸ ਵਿਚ ਉਨ੍ਹਾਂ ਮੁਖੀਆਂ ਨੂੰ ਸੱਦਾ ਦਿਤਾ ਜੋ ੧੦ ਪਾਤਸ਼ਾਹੀਆਂ ਅਤੇ ਆਦਿ ਸ੍ਰੀ ਗ੍ਰੰਥ ਸਾਹਿਬ ਨੂੰ ਗੁਰੂ ਮੰਨਣ ਵਾਲੇ ਸਨ । ਉਨ੍ਹਾਂ ਕਿਹਾ ਕਿ ਤਦ ਆਵਾਂਗੇ ਜੇ ਦਸ ਪਾਤਸ਼ਾਹੀਆਂ ਦੀ ਅਰਦਾਸ ਕਰਾਉਗੇ । ਸ੍ਰੀ ਸਤਿਗੁਰੂ ਜੀ ਏਹ ਸਭ ਪ੍ਰਵਾਨ ਕੀਤਾ ਅਤੇ ਉਹ ਕਾਨਫ੍ਰੰਸ ਸ੍ਰੀ ਭੈਣੀ ਸਾਹਿਬ ਬਹੁਤ ਵਧ ਚੜ੍ਹਕੇ ਹੋਈ । ਸਵੇਰ ਦੀ ਆਸਾਦੀ ਵਾਰ ਵਿਚ ਬਾਰਾਂ ਪਾਤਸ਼ਾਹੀਆਂ ਅਤੇ ਸ਼ਾਮ ਦੇ ਦੀਵਾਨ ਵਿਚ ਦਸ ਪਾਤਸ਼ਾਹੀਆਂ ਦੀ ਅਰਦਾਸ ਅਤੇ ਗ੍ਰੰਥ ਸਾਹਿਬ ਦਾ ਪ੍ਰਕਾਸ਼ ਹੋਕੇ ਦੀਵਾਨ ਲਗਦਾ ਸੀ । ਅਰਦਾਸ ਭਾਈ

---

ਅਸਟਪਦੀਆਂ ਮਹਲਾ ੫) ਚਾਰ ਪਾਪਾਂ ਦੀ ਵਯਾਖਯਾ ਗੁਰੂ ਅਮਰ ਦਾਸ ਜੀ ਦੀ ਬਾਣੀ ਵਿਚੋਂ ਵੀ ਮਿਲਦੀ ਹੈ :—ਬ੍ਰਾਹਮਣ ਕੈਲੀਆਤ ਕੰਞਕਾ ਅਣਚਾਰੀ ਕਾ ਧਾਨੁ (ਸਲੋਕ ਵਾਰਾਂ ਤੇ ਵਧੀਕ)

ਭਾਵ—ਬ੍ਰਾਹਮਣ ਅਤੇ ਗਊ ਦਾ ਮਾਰਨਾ, ਕੰਨਿਆਂ ਅਤੇ ਆਚਾਰ ਰਹਿਤ ਮਨੁੱਖ ਦਾ ਧਾਨ ਖਾਣਾ ਏਹ ਚਾਰੇ ਕੁਰਹਿਤਾਂ (ਪਾਪ) ਹਨ ।

ਸਾਹਿਬ ਅਰਜਨ ਸਿੰਘ ਜੀ ਬਾਗੜੀਆਂ ਵਾਲੇ ਕਰਦੇ ਰਹੇ ਸਨ। ਦਸ ਅਤੇ ਬਾਰਾਂ ਪਾਤਸ਼ਾਹੀਆਂ ਦੇ ਸਿਧਾਂਤ ਦੀ ਪਰਸਪਰ ਵਿਰੋਧੀ ਚਰਚਾ ਚਾਹੇ ਕਿਤਨੀ ਭੀ ਚਲ ਰਹੀ ਸੀ। ਸ੍ਰੀ ਸਤਿਗੁਰੂ ਜੀ ਨੇ ਸਭ ਰੋਕ ਕੇ ਏਹ ਕਾਨਫ੍ਰੰਸ ਕੀਤੀ ਅਤੇ ਸ੍ਰੀ ਸਤਿਗੁਰੂ ਜੀ ਦੀ ਆਗਿਆ ਦਾ ਪਾਲਨ ਕਰਦੇ ਹੋਏ, ਦਸ ਪਾਤਸ਼ਾਹੀਆਂ ਦਾ ਅਰਦਾਸਾ ਜਾਂ ਗ੍ਰੰਥ ਸਾਹਬ ਦੇ ਪ੍ਰਕਾਸ਼ ਆਦਿ ਬਾਰੇ ਕਿਸੇ ਨਾਮਧਾਰੀ ਨੇ ਉਥੇ ਸਾਹ ਵੀ ਉਚਾ ਨਹੀਂ ਲਿਆ। ਬਾਹਰੋਂ ਆਏ ਹੋਏ ਵਿਰੋਧੀ ਵੀਚਾਰਾਂ ਵਾਲੇ ਮੁਖੀਆਂ ਦੀ ਸੇਵਾ ਐਸੀ ਸਦਭਾਵਨਾ ਨਾਲ ਕੀਤੀ ਕਿ ਉਹ ਧੰਨ ਧੰਨ ਕਰਦੇ ਗਏ। ਜਦ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਜੋਤੀ ਜੋਤ ਸਮਾਏ ਤਾਂ ਭੋਗ ਪੌਣ ਸਮੇਂ ਆਏ ਹੋਏ ਕਈ ਮਹਾਨ ਵਯਕਤੀਆਂ ਵਿਚੋਂ, ਗਿਆਨੀ ਕਰਤਾਰ ਸਿੰਘ ਜੀ (ਜੋ ਪ੍ਰਸਿਧ ਅਕਾਲੀ ਲੀਡਰ ਸਨ ਅਤੇ ਉਸ ਵੇਲੇ ਪੰਜਾਬ ਸਰਕਾਰ ਦੇ ਮੰਤ੍ਰੀ ਸਨ) ਨੇ ਆਪਣੇ ਸ਼ਰਧਾਂਜਲੀ ਭਾਸ਼ਣ ਵਿਚ ਉਪ੍ਰੋਕਤ ਕਾਨਫ੍ਰੰਸ ਦਾ ਵਰਣਨ ਕਰਦੇ ਹੋਏ ਸ੍ਰੀ ਸਤਿਗੁਰੂ ਜੀ ਦੀ ਸਿਫਤ ਕੀਤੀ ਅਤੇ ਸਿਖ ਪੰਥ ਦੇ ਮਿਲਾਪ ਹਿਤ ਕੀਤੀ ਹੋਈ ਇਸ ਕਾਨਫ੍ਰੰਸ ਨੂੰ 'ਮੀਲ ਪੱਥਰ' ਆਖਕੇ ਸ੍ਰੀ ਸਤਿਗੁਰੂ ਜੀ ਦੀ ਵਿਸ਼ੇਸ਼ਤਾ ਦਰਸਾਈ। ਇਸ ਕਾਨਫ੍ਰੰਸ ਦਾ ਵਿਰੋਧੀ ਵਿਚਾਰਾਂ ਵਾਲੇ ਸਿਖਾਂ ਦੇ ਮਨ ਤੇ ਅਜੇ ਤਕ ਅਮਿਟ ਪ੍ਰਭਾਵ ਹੈ ਜੋ ਕਦੀ ਕਦੀ ਅਪਣੇ ਬੋਲ ਚਾਲ ਜਾਂ ਵਿਆਖਯਾਨ ਵਿਚ ਕਹਿੰਦੇ ਸੁਣੀਦੇ ਹਨ।

ਸ੍ਰੀ ਸਤਿਗੁਰੂ ਸਿੰਘ ਜੀ ਦੇ ਦਰਸ਼ਨਾਂ ਨਮਿਤ ਸਵਾ ਲਖ ਪਾਠ ਕਰਾਉਣ ਵਾਸਤੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਵਲੋਂ ਅਜ ਤੋਂ ਕੋਈ ੪੦ ਸਾਲ ਪਹਿਲਾਂ ਸਾਧ ਸੰਗਤ ਪਾਸੋਂ ਉਦਮ ਕਰਵਾਇਆ ਸੀ। ਜਿਨ੍ਹਾਂ ਨੂੰ ਸ੍ਰੀ ਸਤਿਗੁਰੂ ਜੀ ਸੋਭਾ ਨਾ ਭਾਈ ਉਨ੍ਹਾਂ ਇਸ ਦਾ ਅਖਬਾਰਾਂ ਰਾਹੀ ਵਿਰੋਧ ਕੀਤਾ। ਪਤਰਿਆਂ ਤੋਂ ਕੀਤੇ ਜਾ ਰਹੇ ਪਾਠ ਸ੍ਰੀ ਸਤਿਗੁਰੂ ਜੀ ਨੇ ਸ਼ਬਦਾਂ ਵਿਚ ਤਬਦੀਲ ਕਰਕੇ ਸ਼ੁਰੂ ਕਰਵਾ ਦਿਤੇ ਤਾਂ ਕਿ ਵਿਰੋਧ ਕਰਨ ਵਾਲਿਆਂ ਨੂੰ ਕੋਈ ਬਹਾਨਾ ਨਾ ਮਿਲੇ।

ਏਹ ਸਵਾ ਲਖ ਪਾਠ ੩/੪ ਵਾਰੀ ਕੀਤੇ ਗਏ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਵੀ ਸਵਾ ਲਖ ਪਾਠ ਸਾਧ ਸੰਗਤ ਤੋਂ ਕਰਾਉਣ ਵਾਸਤੇ ਅਜ ਤੋਂ ਕ੍ਰੀਬ ੫/੬ ਸਾਲ ਪਹਿਲਾਂ ਵਿਸ਼ੇਸ਼ ਕਿਰਪਾ ਕੀਤੀ ਸੀ। ਜਿਲਦਾਂ ਤੋਂ ਬਝਣ ਤੋਂ ਬਿਨਾ ਖੁਲੇ ਪਤ੍ਰੇ ਲੈਕੇ ਉਨ੍ਹਾਂ ਦੀਆਂ ਛੋਟੀਆਂ ਛੋਟੀਆਂ ੨ ਸੈਂਚੀਆਂ ਬਣਾਕੇ ਪੂਰਨ ਮਰਯਾਦਾ ਨਾਲ ਆਪਨੇ ਸ੍ਰੀ ਭੈਣੀ ਸਾਹਿਬ ਵਿਚ ਇਹ ਪਾਠ ਆਰੰਭ ਕਰਵਾਏ। ਪਾਠ ਕਰਨ ਵਾਲੇ ਸਿੰਘ ਕੇਸ ਇਸ਼ਨਾਨ ਕਰਕੇ ਮੰਦਿਰ ਵਿਚ ਧੋਕੇ ਪਵਿਤ੍ਰ ਕੀਤੇ ਹੋਏ ਸਥਾਨ ਤੇ ਬੈਠ ਕੇ ਸੈਂਚੀਆਂ ਤੋਂ ਪਾਠ ਕਰਦੇ ਸਨ। ਉਹ ਵੀ ਇਕ ਅਦਭੁਤ ਦ੍ਰਿਸ਼ ਬਣਦਾ ਸੀ।

ਜਦ ਤੋਂ ਸ੍ਰਿਸ਼ਟੀ ਬਣੀ ਹੈ, ਜਗ ਕਰਨ ਵਾਲੇ ਅਤੇ ਜਗ ਵਿਧਵੰਸ ਕਰਨ ਵਾਲੇ ਦੋਵੇਂ ਸ੍ਰੇਣੀਆਂ ਚਲੀਆਂ ਆ ਰਹੀਆਂ ਹਨ। ਜਗ ਕਈ ਵਾਰੀ ਨਿਰ-ਵਿਘਨ ਸੰਪੂਰਨ ਹੋ ਜਾਂਦਾ ਹੈ ਪਰ ਆਸੁਰੀ ਸੰਪਰਦਾ ਵੀ ਅਪਣਾ ਬਲ ਰਖਦੀ ਹੈ। ਉਨ੍ਹਾਂ ਦਾ ਇਹੋ ਕੰਮ ਹੈ ਕਿ ਜੱਗ ਨਿਰਵਿਘਨ ਸੰਪੂਰਨ ਨਾ ਹੋਵੇ। ਸੋ ਇਹ ਸਵਾ ਲਖ ਪਵਿਤ੍ਰ ਗੁਰਬਾਣੀ ਦੇ ਪਾਠ ਜਿਨ੍ਹਾਂ ਨੂੰ ਨਾ ਭਾਏ, ਉਨ੍ਹਾਂ ਅਖਬਾਰਾਂ ਰਾਹੀਂ ਲੋਕਾਂ ਨੂੰ ਗਲਤ ਗਲਾਂ ਦਸ ਦਸ ਕੇ ਮਗਰ ਲਾਕੇ ਸਾਰੇ ਸਿਖ ਪੰਥ ਵਿਚ ਝੂਠ ਦੇ ਆਧਾਰ ਤੇ ਤਰਥਲੀ ਮਚਾ ਦਿਤੀ। ਹੋ ਰਹੇ ਪਾਠਾਂ ਦਾ ਦ੍ਰਿਸ਼ ਦੇਖਕੇ ਭੀ ਉਨ੍ਹਾਂ ਦੇ ਆਗੂਆਂ ਨੂੰ ਏਹ ਕਹਿਣ ਦਾ ਸਾਹਸ ਨਹੀਂ ਹੋਇਆ ਕਿ ਇਸ ਵਿਚ ਕੋਈ ਬੇ-ਮਰਯਾਦਗੀ ਹੈ। ਉਨ੍ਹਾਂ ਇਕੋ ਗਲ ਫੜ ਲਈ ਕਿ ਪਾਠ ਹੁਣੇ ਬੰਦ ਕਰਾਉ। ਬਹੁਤ ਸਾਰੇ ਨਾਮਧਾਰੀ ਦੂਰੋਂ ਨੇੜਿਉਂ ਏਹ ਖਬਰ ਸੁਣਕੇ ਅਪਣੇ ਅਪਣੇ ਸ਼ਸਤ੍ਰ ਲੈਕੇ ਸ੍ਰੀ ਭੈਣੀ ਸਾਹਿਬ ਆ ਗਏ। ਸ੍ਰੀ ਸਤਿਗੁਰੂ ਜੀ ਨੇ ਏਹ ਦੇਖਿਆ ਕਿ ਪਾਠ ਹੁੰਦੇ ਰਹਿਣ ਨਾਲ ਏਨ੍ਹਾਂ ਲੋਕਾਂ ਦਾ ਇਜ਼ਤ ਮਾਣ ਘਟਦਾ ਹੈ। ਇਸੇ ਦੁਖ ਤੋਂ ਏਹ ਰੌਲਾ ਪਾ ਰਹੇ ਹਨ। ਸਿਖ ਪੰਥ ਅਗੇ ਹੀ ਛੋਟੇ ਛੋਟੇ ਕਈ ਦਲਾਂ ਅਤੇ ਅਤੇ ਸ੍ਰੇਣੀਆਂ ਵਿਚ ਵੰਡਿਆ ਜਾ ਚੁਕਾ ਹੈ। ਪਾਠ ਹੁੰਦੇ ਰਹਿਣ ਨਾਲ ਰੌਲਾ ਪੌਣ ਵਾਲਿਆਂ ਨੂੰ ਪੰਥ ਵਿਚ ਫੁਟ ਪੌਣ ਦਾ ਹੋਰ ਵੀ ਮੌਕਾ ਮਿਲਦਾ ਹੈ। ਤਾਂ ਤੇ ਜਿਸ ਤਰੀਕੇ ਵੀ ਫੁਟ ਪੈਣ ਤੋਂ

ਬਚਿਆ ਜਾਵੇ, ਬਚਣਾ ਚਾਹੀਦਾ ਹੈ। ਸ੍ਰੀ ਸਤਿਗੁਰੂ ਨੇ ਹੁਕਮ ਦੇਕੇ ਪਾਠ ਬੰਦ ਕਰਵਾ ਦਿਤੇ। ਜਿਨ੍ਹਾਂ ਨੂੰ ਹੁੰਦਿਆਂ ਦੀ ਸ਼ੋਭਾ ਨਹੀਂ ਭਾਉਂਦੀ ਸੀ ਉਨ੍ਹਾਂ ਫਿਰ ਏਹ ਕਹਿਣਾ ਸ਼ੁਰੂ ਕੀਤਾ ਕਿ ਏਹ ਹੁਣ ਡਰਦੇ ਪਾਠ ਨਹੀਂ ਕਰਦੇ। ਬਾਦ ਵਿਚ ਉਹ ਏਹ ਵੀ ਮੰਨੇ ਕਿ ਏਹ ਰੌਲਾ ਪਾਠਾਂ ਵਿਰੁਧ ਨਹੀਂ ਸਗੋਂ ਇਕ ਸਿਆਸੀ ਬਦਲਾ ਲੈਣਾ ਸੀ। ਫਿਰ ਵੀ ਸ੍ਰੀ ਸਤਿਗੁਰੂ ਜੀ ਨੇ ਕੁਛ ਨਹੀਂ ਆਖਿਆ ਅਤੇ ਪੰਥਕ ਮੇਲ ਵਾਸਤੇ ਜਤਨ ਸਦਾ ਹੀ ਜਾਰੀ ਰਖੇ ਹਨ।

ਸੰਤ ਫਤਹਿ ਸਿੰਘ ਜੀ ਅਤੇ ਮਾਸਟਰ ਤਾਰਾ ਸਿੰਘ ਜੀ ਇਸ ਸ੍ਰਿਸ਼ਟੀ ਤੇ ਅਜੇ ਵਿਦਮਾਨ ਸਨ ਜਦੋਂ ਦੋਹਾਂ ਵਿਚ ਵਿਰੋਧ ਕਾਫੀ ਵਧ ਗਿਆ ਸੀ। ਇਹ ਦੋਵੇਂ ਨਾਮਧਾਰੀ ਸਿਧਾਂਤ ਦੇ ਵਿਰੋਧੀ ਸਨ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਇਨ੍ਹਾਂ ਦਾ ਪਰਸਪਰ ਮੇਲ ਕਰੌਣ ਦੇ ਜਤਨ ਕੀਤੇ। ਲੁਦਿਹਾਣੇ ਵਿਚ ੧ ਜਾਂ ੨ ਇਕਤ੍ਰਤਾ ਹੋਈਆਂ ਵੀ ਪਰ ਏਨ੍ਹਾਂ ਦੇ ਆਪਣੇ ਥਾਂ ਅੜੇ ਰਹਿਣ ਕਰਕੇ ਜਤਨ ਸਫਲ ਨਾ ਹੋ ਸਕੇ। ਇਹ ਕਰਤੱਵ ਸਦਭਾਵਨਾ ਦਾ ਪ੍ਰਤਖ ਪ੍ਰਮਾਣ ਹੈ ਜੋ ਕਿ ਇਸ ਘਰ ਦੀ ਪ੍ਰੰਪਰਾ ਹੈ।

ਇਸ ਸਾਲ (ਸੰਮਤ ੨੦੩੯) ਬਸੰਤ ਪੰਚਮੀ ਵਾਲੇ ਦਿਨ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਅਵਤਾਰ ਧਾਰਨ ਦੀ ਖੁਸ਼ੀ ਵਿਚ ਲੁਧਿਆਣੇ ਸ਼ਹਿਰ ਵਿਚ ਕਢੇ ਗਏ ਮਹਾਨ ਜਲੂਸ ਵਿਚ ਪੰਜਾਬ ਦੇ ਸਾਰੇ ਹੀ ਧਾਰਮਿਕ ਅਤੇ ਰਾਜਨੀਤਕ ਹਿੰਦੂ ਸਿਖ ਸ੍ਰੇਣੀਆਂ ਅਤੇ ਦਲਾਂ ਦਾ ਖੁਸ਼ੀ ਨਾਲ ਸ਼ਾਮਲ ਹੋਣਾ ਸ੍ਰੀ ਸਤਿਗੁਰੂ ਜੀ ਵਲੋਂ ਕੀਤੇ ਗਏ ਸਦਭਾਵਨਾ ਵਰਤਾਉ ਦਾ ਪ੍ਰਤਖ ਪ੍ਰਮਾਣ ਹੈ।

## ਰੁਬਾਈ

ਲਾ ਕੇ ਲਾਰਾ ਚਲਾ ਗਿਆ ਤੂੰ ਮਾਹੀਆ, ਕਿਹੜੇ ਦੇਸ ਵੇ
ਮੈਂ ਲਭਦੀ ਲਭਦੀ ਹਾਰੀ, ਤੂੰ ਕਿਹੜਾ ਪਾਇਆ ਵੇਸ ਵੇ
ਹੁਣ ਤੇ ਤਾਹਨੇ ਖਾ ਖਾ ਦਿਲ ਵੀ ਟੁਟਾ
ਜਿਥੇ ਵੀ ਤੂੰ ਹੈਂ ਵੇ ਲੁਕਿਆ ਮੁੜਿਆ ਆਪਣੇ ਦੇਸ ਵੇ।

ਸੁਖਵਿੰਦਰ ਸਿੰਘ

# ਸਾਡਾ ਪਹਿਰਾਵਾ

**ਦਲੀਪ ਸਿੰਘ ਨਾਮਧਾਰੀ**
ਲੁਧਿਆਣਾ

"ਸਾਮ ਕਹੈ ਸੇਤੰਬਰ ਸੁਆਮੀ
ਸਚਿ ਮਹਿ ਆਛੈ ਸਾਚਿ ਰਹੇ ।"
(ਆਸਾ ਦੀ ਵਾਰ)

ਗੁਰਬਾਣੀ ਉਪ੍ਰੋਕਤ ਸ਼ਬਦਾਂ ਵਿਚ ਦਰਸਾਉਂਦੀ ਹੈ ਕਿ ਸਤਿਜੁਗ ਦੇ ਸਮੇਂ ਦਾ ਪਹਿਰਾਵਾ ਸਫ਼ੇਦ ਹੈ । ਵੈਸੇ ਵੀ ਸਫ਼ੇਦ ਰੰਗ ਅਮਨ ਏਕਤਾ ਤੇ ਸਦਭਾਵਨਾ ਦਾ ਪ੍ਰਤੀਕ ਹੋਣ ਕਰਕੇ ਸਭ ਰੰਗਾਂ ਤੋਂ ਉਚਤਮ ਮੰਨਿਆ ਗਿਆ ਹੈ । ਬਾਕੀ ਦੇ ਰੰਗ ਲਾਲ, ਹਰਾ, ਪੀਲਾ, ਸੰਤਰੀ ਤੇ ਨੀਲਾ-ਕਾਲਾ ਇਸ ਤੋਂ ਹੇਠਾਂ ਹਨ । ਹਰ ਰੰਗ ਆਪਣਾ ਪ੍ਰਭਾਵ ਛਡਦਾ ਹੈ । ਸਤਿਜੁਗੀ ਪਹਿਰਾਵਾ ਹੋਣ ਦੇ ਨਾਤੇ ਸਫ਼ੇਦ ਬਸਤਰ ਜੁਗਾਂ ਜੁਗਾਂ ਤੋਂ ਚਲਦੇ ਆ ਰਹੇ ਹਨ । ਜੋਗੀ ਸੰਨਿਆਸੀਆਂ ਨੇ ਭਗਵੇ ਕਪੜੇ ਪਾ ਕੇ ਭੇਸ ਬਦਲ ਲਿਆ । ਇਸੇ ਤਰ੍ਹਾਂ ਕਲਿਜੁਗ ਦੇ ਸਮੇਂ ਵਿਚ ਮੁਸਲਮਾਨਾਂ ਨੇ ਕਾਲਾ-ਨੀਲਾ ਰੰਗ ਪਹਿਰਨਾ ਸ਼ੁਰੂ ਕਰ ਦਿਤਾ । ਗੁਰਬਾਣੀ ਦਾ ਇਹ ਸ਼ਬਦ

"ਕੋਈ ਓਢੇ ਨੀਲ (ਮੁਸਲਮਾਨ)
ਕੋਈ ਸਪੇਦ ।" (ਹਿੰਦੂ)

(ਸੰਤ ਫ਼ਤਹਿ ਸਿੰਘ ਜੀ ਗੁਰਦੁਆਰਾ ਗਜ਼ਟ 'ਚੋਂ) ਸਾਫ਼ ਦਰਸਾਉਂਦਾ ਹੈ ਕਿ ਨੀਲਾ ਰੰਗ ਮੁਸਲਮਾਨਾਂ ਦਾ ਲਿਬਾਸ ਹੈ ਤੇ ਸਪੇਦ ਹਿੰਦੂ ਧਰਮ ਦਾ ।

ਸਾਡਾ ਪਹਿਰਾਵਾ ਸਿਖ ਪ੍ਰੰਪਰਾ ਅਨੁਸਾਰ ਤੇ ਗੁਰੂ ਸਾਹਿਬਾਂ ਦੇ ਆਸ਼ੇ ਅਨੁਸਾਰ ਹੀ ਹੋਣਾ ਚਾਹੀਦਾ ਹੈ । ਸਭ ਗੁਰੂ ਸਾਹਿਬਾਨ ਨੇ ਸਫ਼ੇਦ ਬਸਤਰਾਂ ਨੂੰ ਹੀ ਪਹਿਨਿਆ ਹੈ । ਹਾਂ ਕਿਸੇ ਕੌਤਕ ਦੇ ਸਮੇਂ ਜੇ ਕਰ ਭੇਸ ਬਦਲਿਆ ਵੀ ਹੈ ਤਾਂ ਬਹੁਤ ਥੋੜੇ ਸਮੇਂ ਲਈ । ਫਿਰ ਗੁਰੂ ਤਾਂ ਸਮਰਥ ਹੁੰਦਾ ਹੈ ਤੇ ਉਸਦਾ ਵਿਚਰਨਾ, ਇਸ ਦੁਨੀਆਂ ਨੂੰ ਸਿੱਧੇ ਰਾਹੇ ਪਾਉਣ ਹਿਤ ਹੀ ਹੁੰਦਾ ਹੈ । ਜੇ ਕਰ ਗੁਰੂ ਨਾਨਕ ਦੇਵ ਜੀ ਨੂੰ ਮੱਕੇ ਜਾਣ ਲਗਿਆਂ ਨੀਲੇ ਰੰਗ ਦੇ ਬਸਤਰ ਪਾਉਣੇ ਪਏ

"ਬਾਬਾ ਫਿਰ ਮਕੇ ਗਯਾ,
ਨੀਲ ਬਸਤ੍ਰ ਧਾਰੇ ਬਨਵਾਰੀ ॥"
—ਵਾਰ ੧, ਪਉੜੀ ੩੨

ਤਾਂ ਇਸ ਲਈ ਕਿ ਮੁਸਲਮਾਨਾਂ ਦਾ ਪਹਿਰਾਵਾ ਨੀਲਾ-ਕਾਲਾ ਸੀ ਅਤੇ ਮੱਕੇ ਜਾਣ ਲਈ ਮੁਸਲਮਾਨੀ ਭੇਖ ਬਨਾਉਣਾ ਬਹੁਤ ਜ਼ਰੂਰੀ ਸੀ, ਨਹੀਂ ਤਾਂ ਉਥੇ ਪਹੁੰਚਣਾ ਮੁਸ਼ਕਿਲ ਹੀ ਹੈ । ਮੱਕੇ ਦੀ ਯਾਤਰਾ ਤੋਂ ਬਾਅਦ ਗੁਰੂ ਸਾਹਿਬ ਨੇ ਉਹ ਬਸਤ੍ਰ ਫਿਰ ਨਹੀਂ ਪਹਿਣੇ । ਇਸੇ ਪ੍ਰਕਾਰ ਗੁਰੂ ਗੋਬਿੰਦ ਸਿੰਘ ਜੀ ਨੂੰ ਚਮਕੌਰ ਸਾਹਿਬ ਤੋਂ ਨਿਕਲਣ ਉਪ੍ਰੰਤ ਉੱਚ ਦੇ ਪੀਰ ਬਨਣ ਲਈ ਨੀਲਾ ਪਹਿਰਾਵਾ ਪਾਉਣਾ ਪਿਆ । ਨਾਨਕ ਪ੍ਰਕਾਸ਼ ਵਿਚ ਲਿਖਿਆ ਮਿਲਦਾ ਹੈ :—

"ਉਚ ਜਹਾਂ ਸਯਦ ਬਹੁ ਬਾਸੀ ।"

ਭਾਵ ਉਚ ਉਹ ਜਗ੍ਹਾ ਹੈ, ਜਿਥੇ ਬਹੁਤ ਸਯਦ ਵਸਦੇ ਹਨ । ਗੁਰੂ ਸਾਹਿਬ ਜੀ ਨੇ ਉੱਚ ਦੇ ਪੀਰ ਬਨਣ ਲਈ ਸਯਦਾਂ ਜੈਸਾ ਭੇਸ ਕੀਤਾ, ਜੋ ਇਸਲਾਮ ਧਰਮ

ਮੰਨਣ ਵਾਲਿਆਂ ਦਾ ਪਹਿਰਾਵਾ ਸੀ।

ਪਰ ਜਦੋਂ ਗੁਰੂ ਗੋਬਿੰਦ ਸਿੰਘ ਜੀ ਇਨ੍ਹਾਂ ਬਸਤ੍ਰਾਂ ਨਾਲ ਢਿਲਵੀਂ ਪੁਜੇ ਤਾਂ ਉਥੋਂ ਦੇ ਸੋਢੀ ਕੌਲ ਰਾਇ ਜੀ ਨੇ ਇਨ੍ਹਾਂ ਵਸਤ੍ਰਾਂ ਨੂੰ ਉਤਾਰਨ ਲਈ ਬੇਨਤੀ ਕੀਤੀ ਅਤੇ ਚਿੱਟੇ ਬਸਤ੍ਰ ਪਹਿਨਣ ਲਈ ਦਿਤੇ। ਭਾਈ ਸੰਤੋਖ ਸਿੰਘ ਜੀ ਇਸ ਬਾਰੇ ਲਿਖਦੇ ਹਨ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਨੀਲੇ ਕਪੜੇ ਉਤਾਰ ਲੀਰ ਲੀਰ ਕਰ ਅੱਗ ਵਿਚ ਸਾੜੇ ਅਤੇ ਆਸਾ ਦੀ ਵਾਰ ਦੀ ਇਹ ਤੁਕ ਉਲਟਾਈ :—

"ਨੀਲ ਬਸਤ੍ਰ ਲੇ ਕਪੜੇ ਪਹਿਰੇ ਤੁਰਕ ਪਠਾਣੀ ਅਮਲ ਕੀਆ ॥"

ਜੁਲਤ ਅੰਗੀਠਾ ਅਗਨ ਅਗਾਰੀ।
ਨੀਲਾਂਬਰ ਲੇ ਹਾਥ ਮਝਾਰੀ।
ਲੀਰ ਪਾੜ ਕਰ ਤਿਸ ਤੇ ਸਤਿਗੁਰ।
ਸ੍ਰੀ ਮੁਖ ਤੇ ਤੁਕ ਏਵ ਉਚਰ ਕਰ।
ਨੀਲ ਬਸਤਰ ਲੇ ਕਪੜੇ ਫਾੜੇ
ਤੁਰਕ ਪਠਾਣੀ ਅਮਲੁ ਗਇਆ।
ਪਠ ਕਰ ਤਤ ਛਿਨ ਲੀਰ ਜੁ ਕਰ ਮਹਿ,
ਅਗਨ ਬਿਖੈ ਪਟ ਡਾਰ ਦਇਆ।
ਪੁਨਹ ਪਾੜ ਕਰ ਤਿਮਹੀ ਪਠ ਕਰ
ਪਾਵਕ ਪਾਵਤ ਛਾਰ ਕਇਆ।
ਚੀਰਤ ਚੀਰ ਕਰਤ ਲਘੁ ਲਘੁ ਕੋ
ਅਚਰਜ ਸਭ ਕੇ ਰਿਦੇ ਭਇਆ।

ਇਸ ਬਾਰੇ ਭਾਈ ਕਾਨ੍ਹ ਸਿੰਘ ਜੀ ਨਾਭਾ "ਮਹਾਨ ਕੋਸ਼" ਪੰਨਾ ੫੬੫ ਤੇ ਲਿਖਦੇ ਹਨ :—

ਢਿਲਵਾਂ ਕਲਾਂ :—

"ਇਸ ਤੋਂ ਇਕ ਫ਼ਰਲਾਂਗ ਪੱਛਮ ਵਲ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਗੁਰਦੁਆਰਾ ਹੈ, ਇਥੇ ਕਲਗੀਧਰ ਸੋਢੀ ਸਾਹਿਬ ਕਉਲ ਜੀ ਦੇ ਘਰ ਬਿਰਾਜੇ ਹਨ। ਕਉਲ ਜੀ ਦੀ ਬੇਨਤੀ ਮੰਨ ਕੇ ਮਾਛੀਵਾੜੇ ਵਾਲਾ ਨੀਲਾ ਬਾਣਾ ਉਤਾਰ ਕੇ ਚਿੱਟੇ ਬਸਤਰ ਧਾਰਨ ਕੀਤੇ।" ਗੁਰੂ ਸਾਹਿਬ ਨੇ ਨੀਲੀ ਚਾਦਰ ਅੱਗ ਵਿਚ ਸਾੜਨ ਸਮੇਂ ਬਚਨ ਕੀਤਾ :—

"ਨੀਲ ਬਸਤ੍ਰ ਲੈ ਕਪੜੇ ਫਾਰੇ
ਤੁਰਕ ਪਠਾਣੀ ਅਮਲ ਗਇਆ।"

ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਦੇ ਹੈੱਡ ਗਰੰਥੀ ਸਵਰਗੀ ਗਿਆਨੀ ਕਰਤਾਰ ਸਿੰਘ ਜੀ ਕਲਾਸਵਾਲੀਏ ਇਸ ਘਟਨਾ ਨੂੰ ਇਉਂ ਕਲਮਬੰਧ ਕਰਦੇ ਹਨ :—

ਡੇਰਾ ਕਰਕੇ ਗੁਰੂ ਜੀ ਨਹਾਉਣ ਲਗੇ,
ਨੀਲੀ ਲਾਹ ਪੁਸ਼ਾਕ ਰਖਾ ਲਈ ਨੇ।
ਕਉਲ ਚਿੱਟੀ ਪੁਸ਼ਾਕ ਲਿਆ ਰਖੀ,
ਨੀਲੀ ਆਖ ਕੇ ਇਹ ਉਠਾ ਲਈ ਨੇ।
ਏਹ ਸਤਿਗੁਰੋ ਤੁਸਾਂ ਨੂੰ ਫਬਦੀ ਨਹੀਂ,
ਚਿੱਟੀ ਪਹਿਰ ਲਉ ਅਰਜ ਸੁਨਾ ਲਈ ਨੇ।
ਉਹਦਾ ਵੇਖ ਪਰੇਮ ਕਰਤਾਰ ਸਿੰਘਾ,
ਚਕ ਉਹ ਪੁਸ਼ਾਕ ਹੀ ਪਾ ਲਈ ਨੇ।
ਕੇਸ ਹਰੇ ਕਰ ਕੇ ਚੋਜੀ ਸਤਿਗੁਰੂ ਜੀ,
ਚਲ ਪਾਸ ਅੰਗੀਠੇ ਦੇ ਜਾਂਵਦੇ ਨੇ।
ਲੀਰਾਂ ਕਰ ਕੇ ਨੀਲੀ ਪੁਸ਼ਾਕ ਦੀਆਂ,
ਵਿਚ ਅਗ ਦੇ ਪਾ ਜਲਾਂਵਦੇ ਨੇ।
ਨਾਲੇ ਫੂਕਦੇ ਜਾਂਵਦੇ ਪੁਸ਼ਾਕ ਤਾਈਂ,
ਨਾਲੇ ਤੁਕ ਏਹ ਪੜ੍ਹ ਸੁਨਾਂਵਦੇ ਨੇ।

ਯਥਾ :—

"ਨੀਲ ਬਸਤ੍ਰ ਲੈ ਕਪੜੇ ਫਾੜੇ,
ਤੁਰਕ ਪਠਾਣੀ ਅਮਲ ਗਇਆ।"
ਸੁਣ ਕਉਲ ਜੀ ਨੇ ਪਾਸੋਂ ਟੋਕ ਕੀਤੀ,
ਸ਼ਬਦ ਉਲਟਣੇ ਕਿਸ ਤਰ੍ਹਾਂ ਭਾਵਨੇ ਨੇ।
ਰਾਮ ਰਾਇ ਨੇ ਤੁਕ ਉਲਟਾਈ ਹੈਸੀ,
ਗੁਰੂ ਉਸ ਨੂੰ ਮੁਖ ਨਾ ਲਾਵਨੇ ਨੇ।
ਤੁਸਾਂ "ਪਹਿਰੇ" ਦੇ ਥਾਂ "ਫਾੜੇ" ਆਖਿਆ ਏ,
"ਗਯਾ" "ਕੀਯਾ" ਵੀ ਉਲਟ ਦਿਸਾਂਵਦੇ ਨੇ।
ਸ਼ਬਦ ਉਲਟਿਆ ਵਾਰ ਪਰਿਵਾਰ ਸਾਰਾ,
ਸ੍ਰੀ ਕਲਗੀਧਰ ਬਤਾਂਵਦੇ ਨੇ।
ਸਬਦ ਉਲਟੇ ਬਿਨਾ ਕਰਤਾਰ ਸਿੰਘਾ,
ਕਾਬੂ ਤੁਰਕ ਨ ਕਿਸੇ ਦੇ ਆਂਵਦੇ ਨੇ।

(ਦਸਮੇਸ਼ ਪ੍ਰਾ: ੪੪੯. ੯ਵੀਂ ਪਉੜੀ)

"ਗੁਰੂ ਗੋਬਿੰਦ ਸਿੰਘ ਮਾਰਗ" ਨਾਮੀ ਪੁਸਤਕ ਜੋ ਕਿ ਭਾਸ਼ਾ ਵਿਭਾਗ, ਪੰਜਾਬ ਸਰਕਾਰ ਵਲੋਂ ਛਾਪੀ ਗਈ ਹੈ, ਦੇ ਪੰਨਾ ਨੰ: ੨੭ ਤੇ ਲਿਖਿਆ ਹੈ :—

"ਕੁਝ ਦਿਨ ਦੀਨਾ ਕਾਂਗੜ ਵਿਚ ਠਹਿਰਣ ਉਪ੍ਰੰਤ ਗੁਰੂ ਜੀ ਨੇ ਬਰਾੜਾਂ ਦੇ ਦੇਸ਼ ਵਿਚ ਭ੍ਰਮਣ ਕੀਤਾ। ਇਸ ਸਿਲਸਿਲੇ ਵਿਚ ਭਗਤਾ ਭਾਈ ਕਾ, ਗੰਡੂ ਕੀ ਥੇਹ, ਡੋਡ, ਵਾਂਦਰ, ਬਰਗਾੜੀ, ਵਹਿਬਲ, ਗੁਰੂਸਰ, ਜੈਤੋ, ਮਲੂਕਾ, ਕੋਠਾ ਗੁਰੂ, ਲੰਭਵਾਲੀ, ਵਿਲਵਾਂ ਸੋਢੀਆਂ, ਕੋਟ ਕਪੂਰਾ ਆਦਿ ਵਿਚ ਪਧਾਰੇ। ਵਿਲਵਾਂ ਸੋਢੀਆਂ ਵਿਚ ਗੁਰੂ ਸਾਹਿਬ ਦੇ ਕੁਝ ਰਿਸ਼ਤੇਦਾਰ ਰਹਿੰਦੇ ਸਨੇ। ਜਦੋਂ ਉਨ੍ਹਾਂ ਪਾਸ ਗਏ ਤਾਂ ਆਪ ਜੀ ਨੇ ਨੀਲੇ ਬਸਤਰ ਉਤਾਰ ਦਿਤੇ ਤੇ ਦੂਜੇ ਕਪੜੇ ਪਹਿਨ ਲਏ : ਨੀਲੇ ਕਪੜੇ ਜੋ ਮਾਛੀਵਾੜੇ ਤੋਂ ਪਾਈ ਆਉਂਦੇ ਸਨ, ਲੀਰਾਂ ਲੀਰਾਂ ਕਰਕੇ ਅੱਗ ਵਿਚ ਸਾੜ ਦਿਤੇ ਅਤੇ ਕਿਹਾ :—

"ਨੀਲ ਬਸਤ੍ਰ ਲੇ ਕਪੜੇ ਫਾੜੇ,
ਤੁਰਕ ਪਠਾਣੀ ਅਮਲ ਗਇਆ।"

ਜਦ ਉਨ੍ਹਾ ਦੇ ਸੰਬੰਧੀ ਸੋਢੀ ਕੌਲ ਨੇ ਕਿਹਾ ਕਿ ਅਸਲੀ ਤੁਕ ਤਾਂ ਹੋਰ ਹੈ ਤਾਂ ਜਵਾਬ ਦਿਤਾ :—

ਗੁਰ ਕਹਯੋ ਹਮ ਸਰਬੰਸ ਗਾਰ,
ਤੁਕ ਪਲਟਾਈ ਹਿਤ ਉਪਕਾਰ।"

ਇਹ ਠੀਕ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਨੂੰ ਮਾਛੀਵਾੜੇ ਤੋਂ ਓੱਚ ਦਾ ਪੀਰ ਬਨਣ ਸਮੇਂ ਨੀਲੇ ਜਾਂ ਸੁਰਮਈ ਕਪੜੇ ਪਾਉਣੇ ਪਏ ਪਰ ਉਹ ਉਨ੍ਹਾਂ ਦਾ ਬਾਣਾ ਨਹੀਂ ਸੀ ਅਤੇ ਫਿਰ ਉਨ੍ਹਾਂ ਦੇ ਸਿਖਾਂ ਦਾ ਕਿਵੇਂ ਬਣ ਗਿਆ ? ਗੁਰੂ ਗੋਬਿੰਦ ਸਿੰਘ ਜੀ ਨੇ ਮੁਸਲਮਾਨ ਫ਼ੌਜਾਂ ਨੂੰ

"ਬਰੰਗੇ ਮਗਸ ਸ਼ਾਹ ਪੋਸ਼ ਆਮਦਮ।"

ਅਰਥਾਤ ਮੱਖੀ ਰੰਗੇ ਲਿਖਿਆ ਹੈ ਅਤੇ ਸਿੰਘਾਂ ਦੇ ਬਾਣੇ ਦਾ ਰੰਗ ਸਫ਼ੈਦ ਹੀ ਲਿਖਿਆ ਹੈ .—

"ਸਵੇਤ ਸਿੰਘ ਧਰ ਰੂਪ ਦਿਖਾਵੈ।
ਦਾਮਨ ਗਰਜ ਸ਼ਬਦ ਮੁਖ ਆਵੈ।"

ਇਸ ਬਾਰੇ ਗਿਆਨੀ ਗਿਆਨ ਸਿੰਘ ਜੀ ਪੰਥ ਪ੍ਰਕਾਸ਼ ਵਿਚ ਇਵੇਂ ਲਿਖਦੇ ਹਨ :—

"ਸੂਧੇ ਦਾੜ੍ਹੇ ਮੂਛ ਅਛ, ਦਸਤਾਰੇ ਸਵੇਤ ਸਵੱਛ,
ਕਟਿ ਪ੍ਰਤਛ ਕਛ ਪਛ ਦਿਢ ਧਾਰਤੇ।"

ਇਨ੍ਹਾਂ ਉਪਰੋਕਤ ਪ੍ਰਮਾਣਾਂ ਤੋਂ ਇਹ ਸਿੱਧ ਹੋ ਜਾਂਦਾ ਹੈ ਕਿ ਗੁਰੂ ਕੇ ਸਿੰਘਾਂ ਦੀਆਂ ਦਸਤਾਰਾਂ ਸਫ਼ੇਦ ਰੰਗ ਦੀਆਂ ਸਨ ਅਤੇ ਫਿਰ ਨੀਲੇ ਕਾਲੇ ਰੰਗ ਦੇ ਬਸਤਰ ਪਹਿਨਣਾ ਗੁਰੂ ਸਿਖ ਪ੍ਰੰਪਰਾ ਤੋਂ ਉਲਟ ਹੈ ਅਤੇ ਜੇ ਨੀਲੇ ਕਾਲੇ ਪਹਿਨ ਕੇ ਅਸੀਂ ਆਪਣੇ ਆਪ ਨੂੰ ਗੁਰੂ ਨਾਨਕ, ਗੁਰੂ ਗੋਬਿੰਦ ਸਿੰਘ ਜੀ ਜਾਂ ਸਤਿਗੁਰੂ ਰਾਮ ਸਿੰਘ ਜੀ ਦੇ ਸਿਖ ਅਖਵਾਈਏ ਤਾਂ ਇਸ ਦਾ ਇਹ ਭਾਵ ਹੈ ਕਿ ਸਾਡੇ ਮਨਾਂ ਵਿਚ ਗੁਰੂ ਸਾਹਿਬਾਂ ਦੀ ਜ਼ਰਾ ਜਿੰਨੀ ਵੀ ਕਦਰ ਨਹੀਂ। ਉਨ੍ਹਾਂ ਸ਼ਹੀਦਾਂ ਦੀ ਜਿਨ੍ਹਾਂ ਨੇ ਸਿਖੀ ਪ੍ਰੰਪਰਾ ਨੂੰ ਬਚਾਉਣ ਹਿਤ ਆਪਣਾ ਆਪ ਕੁਰਬਾਨ ਕਰ ਦਿਤਾ ਨੂੰ ਸਾਡੀ ਵਲੋਂ ਕੋਈ ਸ਼ਰਧਾਂਜਲੀ ਨਹੀਂ।

ਦਸਤਾਰ ਭਾਰਤ ਦੀ ਪ੍ਰਾਚੀਨ ਪ੍ਰੰਪਰਾ ਅਨੁਸਾਰ ਸਰੀਰ ਦੇ ਪਹਿਨਣ ਵਾਲਿਆਂ ਕਪੜਿਆਂ ਦਾ ਹੀ ਇਕ ਅੰਗ ਹੈ। ਵੇਦਾ ਸ਼ਾਸ਼ਤਰਾਂ 'ਚ ਇਸ ਨੂੰ 'ਉਸ਼ਣੀਸ' ਸ਼ਬਦ ਨਾਲ ਸੰਬੋਧਨ ਕੀਤਾ ਗਿਆ ਹੈ ਜਿਸਦਾ ਭਾਵ ਸਿਰ ਨੂੰ ਗਰਮੀ ਤੋਂ ਬਚਾਉਣਾ। ਇਸ ਨੂੰ ਤ੍ਰੇਤੇ ਜਾਂ ਦੁਆਪੁਰ ਯੁਗ ਵਿਚ ਕਿਰੀਟ, ਮੁਕਟ, ਤਾਜ ਆਦਿ ਦੇ ਤੌਰ ਤੇ ਰਾਜੇ ਮਹਾਰਾਜੇ ਸਰਦਾਰ ਲੋਕ ਪਹਿਨਦੇ ਹੁੰਦੇ ਸਨ ਜਿਸ ਦਾ ਰੂਪ ਬਦਲਕੇ ਦਸਤਾਰ (ਪਗੜੀ) ਅਜ ਤੋਂ ੬-੭ ਹਜ਼ਾਰ ਪਹਿਲਾਂ ਦੇ ਵਰ੍ਹਿਆਂ ਵਿਚ ਅਸੀਰੀਅਨ ਜਾਂ ਬੇਬੀਲੋਨੀਅਨ ਰਾਜਿਆਂ ਦਾ ਸ਼ਿੰਗਾਰ ਸੀ। ਇਸੇ ਤਰ੍ਹਾਂ ਆਦਿ ਕਾਲ ਤੋਂ ਚਲੀ ਆ ਰਹੀ ਦਸਤਾਰ ਨੂੰ ਗੁਰੂ ਸਾਹਿਬਾਂ ਨੇ ਵੀ ਅਪਣਾਇਆ ਅਤੇ ਨੀਚ ਤੋਂ ਨੀਚ ਨੂੰ ਵੀ ਸਰਦਾਰੀ ਬਖਸ਼ੀ। ਗੁਰਬਾਣੀ ਵਿਚ ਦਰਜ਼ ਹੈ :

"ਸਾਬਤ ਸੂਰਤਿ ਦਸਤਾਰ ਸਿਰਾ"

ਇਸ ਤਰ੍ਹਾਂ ਜਿਹੜੇ ਗੁਰੂ ਸਾਹਿਬਾਂ ਦਾ ਸਤਿਕਾਰ ਕਰਨਾ ਲੋਚਦੇ ਹਨ, ਉਨ੍ਹਾਂ ਨੂੰ ਗੁਰੂ ਬਾਣੀ ਦਾ ਆਦਰ ਕਰਨਾ ਜ਼ਰੂਰੀ ਹੈ। ਦਸਤਾਰ ਗੁਰੂ ਕੇ ਸਿਖਾਂ ਲਈ ਉਹੀ ਹੈ

ਜਿਹੜੀ ਕਿ ਗੁਰੂ ਸਾਹਿਬ ਪਹਿਨਦੇ ਆਏ ਹਨ, ਜਿਹੜੀ ਪੰਜ ਪਿਆਰਿਆਂ ਦੇ ਸਿਰਾਂ ਤੇ ਸੋਭਦੀ ਹੈ। ਇਸੇ ਨੂੰ ਮਹਾਨ ਕੋਸ਼ 'ਚ ਭਾਈ ਕਾਨ੍ਹ ਸਿੰਘ ਨਾਭਾ ਨੇ 'ਗੁਰਮੁਖੀ ਦਸਤਾਰਾ' ਲਿਖਿਆ ਹੈ। ਪਰ ਇਸ ਦੇ ਉਲਟ ਅਜ ਚਿੱਟੀਆਂ ਦਸਤਾਰਾਂ ਦੀ ਜਗ੍ਹਾ ਵਖੋ ਵਖਰੇ ਰੰਗਾਂ ਤੇ ਵਖੋ ਵਖਰੇ ਡਿਜ਼ਾਈਨਾਂ ਦੀਆਂ ਨੋਕਦਾਰ ਟੇਢੀਆਂ ਪੱਗਾਂ ਬੰਨ੍ਹੀਆਂ ਜਾ ਰਹੀਆਂ ਹਨ। ਇਸ ਟੇਢੀ ਪਗ ਬਾਰੇ ਗੁਰਬਾਣੀ 'ਚ ਭਗਤ ਕਬੀਰ ਜੀ ਇਉਂ ਵਰਨਣ ਕਰਦੇ ਹਨ :

"ਟੇਢੀ ਪਾਗ ਟੇਢੇ ਚਾਲੇ
ਲਾਗੇ ਬੀਰੇ ਖਾਨ।
ਭਾਉ ਭਗਤਿ ਸਿਉ ਕਾਜ ਨ ਕਛੂਐ,
ਮੇਰੋ ਕਾਮ ਦੀਵਾਨ।"

—ਕੇਦਾਰਾ ਕਬੀਰ ਜੀਉ

ਇਸ ਤਰ੍ਹਾਂ ਇਹ ਟੇਢੀ ਪੱਗ ਹੰਕਾਰ ਦੀ ਨਿਸ਼ਾਨੀ ਤੇ (ਸ਼ਿੰਗਾਰ ਰਸੀ) ਗਿਰਾਵਟ ਦੀ ਸੂਚਕ ਦਸਕੇ ਅਯੋਗ ਤੇ ਮਿਥਿਆ ਕਰਾਰ ਦਿਤੀ ਹੈ। ਇਤਿਹਾਸ ਅਨੁਸਾਰ ਮਹਾਰਾਜਾ ਰਣਜੀਤ ਸਿੰਘ ਦੇ ਕਾਲ ਤੋਂ ਬਾਅਦ ਮਹਾਰਾਜਾ ਸ਼ੇਰ ਸਿੰਘ ਨੇ ਇਸ ਗੁਰਮੁਖੀ ਦਸਤਾਰੇ ਨੂੰ ਤੇ ਸਿਖੀ ਪਹਿਰਾਵੇ ਨੂੰ ਬਦਲਿਆ। ਗਿਆਨੀ ਗਿਆਨ ਸਿੰਘ ਜੀ ਇਸ ਬਾਰੇ ਇਉਂ ਵਰਨਣ ਕਰਦੇ ਹਨ :

ਕਬਿਤ

ਔਰੈਂ ਰੀਤ ਔਰੈਂ ਮੀਤ ਔਰੈਂ ਪ੍ਰਤੀਤ ਪ੍ਰੀਤ
ਖਾਨ ਪਹਿਰਾਨ ਗਯਾਨ ਮਾਨ ਔਰੈਂ ਜਨ ਕੈ।
ਡਾਰੇ ਦਸਤਾਰੇ ਸਾਫੇ ਭਾਰੇ ਹੈਂ ਸੰਭਾਰੇਂ ਅਛੈਂ
ਕਛੈਂ ਤਜ ਗਏ ਧੋਤੀ ਸੁਧੂ ਤੰਗ ਤਨਕੈ।
ਧਾਰੈ ਹੈਂ ਗਰਾਰੇ ਤੰਬੇ ਤਹਿਮਤ ਅਧਿਕ ਲੰਬੇ
ਜਿਨੈ ਦੇਖ ਸਿਖੀ ਕੰਬੇ ਤੁਰਕ ਗਨ ਕੈ।
ਸਿਖੀ ਦਸਮੇਸ਼ ਕੀ ਸੁਕੀ ਅਪਰਦੇਸ ਕੀ ਅਸਿੱਖੀ
ਪਰੀ ਪੇਸ਼ਗੀ ਛਿਨਾਰ ਬਨ ਠਨਕੈ।

ਮਹਾਰਾਜ ਸ਼ੇਰ ਸਿੰਘ ਨੇ ਸਭ ਤੋਂ ਪਹਿਲਾਂ ਅੰਗਰੇਜ਼ ਦਾ ਅਸਰ ਕਬੂਲਿਆ ਅਤੇ ਫਿਰ ਦੇਖਾ ਦੇਖੀ ਬਾਕੀ ਦੇ ਸਿਖਾਂ ਨੇ। ਇਹ ਹਾਲਾਤ ਇਥੋਂ ਤਕ ਆ ਗਏ ਕਿ :

"ਕੇਈ ਬਾਰ ਪਾਰੈਂ ਉਚੈਂ ਨਾਕ ਨੋਚੈਂ ਮੋਚਨੇ ਲੈ
ਕੇਈ ਖੋਚੈਂ ਲਾਤਨ ਕੋ ਸੋਚੈਂ ਨ ਲਖਾਇ ਹੈਂ।
ਕੋਊ ਦਾੜ੍ਹੈ ਹੀ ਉਖਾੜੈਂ ਮੂਛੈਂ ਪਾੜੈਂ ਝਾੜਨ ਜਿਉਂ
ਪੂਛੈਂ ਸੇਤ ਛਾੜੈਂ ਕੋਊ ਸਾੜੈਂ ਦਵਾ ਲਾਇ ਹੈਂ।
ਬਗਲੈਂ ਉਪਾਰੈਂ ਕੋਊ ਭੋਹੈਂ ਸੋ ਹੈਂ ਕੀ ਉਖਾਰੈਂ
ਨਾਸਿਕਾ ਕੋ ਫਾਰੈਂ ਹਾਥ ਮਾਥ ਪੈ ਚਲਾਇ ਹੈਂ।
ਸਿਖਨ ਕੇ ਪੂਤ ਮਜਬੂਤ ਸਿੰਘ ਨਾਮ ਵਾਰੇ।
ਹਾਇ ਵੇ ਕਸਾਈ ਰਹੇ ਸਿਖੀ ਗਊ ਘਾਇ ਹੈਂ।

—ਪੰਥ ਪ੍ਰਕਾਸ਼ ਗਿ: ਗਿਆਨ ਸਿੰਘ ਜੀ

ਸਿਖ ਆਪਣੀਆਂ ਬੀਬੀਆਂ ਦਾੜ੍ਹੀਆਂ, ਮੁੱਛਾਂ, ਕੇਸ, ਨਕ, ਲਤਾਂ, ਬਾਹਵਾਂ ਦੀ, ਕਛਾਂ ਤੇ ਭਰਵਟਿਆਂ ਦੇ ਵਾਲਾਂ ਨੂੰ ਮੋਚਨਿਆਂ, ਦਵਾਈਆਂ ਤੇ ਹੋਰ ਢੰਗ ਤਰੀਕਿਆਂ ਨਾਲ ਖਤਮ ਕਰਨ ਲਗ ਪਏ। ਗਿਆਨੀ ਗਿਆਨ ਸਿੰਘ ਜੀ ਲਿਖਦੇ ਹਨ ਕਿ ਗਊ ਰੂਪੀ ਸਿਖੀ ਨੂੰ ਇਹ ਕਸਾਈ ਖਤਮ ਕਰੀ ਜਾ ਰਹੇ ਹਨ। ਇਸ ਹਿਸਾਬ ਨਾਲ ਉਦੋਂ ਤੋਂ ਲੈ ਕੇ ਹੁਣ ਤਕ ਉਸ ਗਊ ਰੂਪੀ ਸਿਖੀ ਦਾ ਤਾਂ ਬੀ ਵੀ ਨਾਸ ਹੋ ਗਿਆ ਹੋਣੈ।

ਉਸ ਵਕਤ ਸਤਿਗੁਰੂ ਰਾਮ ਸਿੰਘ ਜੀ ਨੂੰ ਗੁਰੂ ਗੋਬਿੰਦ ਸਿੰਘ ਜੀ ਦੇ ਬਣਾਏ ਹੋਏ ਖਾਲਸੇ ਵਿਚੋਂ ਸਿਰਫ ਦਾਹੀ ਸਿਖ ਹੀ ਲਭੇ ਸਨ ਜਿਸ ਕਰਕੇ ਸੰਮਤ ੧੯੧੪ ਬਿ: ਦੀ ਵਿਸਾਖੀ ਨੂੰ ਸ੍ਰੀ ਭੈਣੀ ਸਾਹਿਬ ਵਿਖੇ ਆਪ ਨੇ ਖੰਡੇ ਦਾ ਅੰਮ੍ਰਿਤ ਤਿਆਰ ਕਰਕੇ ਪੰਜ ਸਿਖਾਂ ਨੂੰ ਛਕਾ ਕੇ ਸਿੱਖੀ ਸੁਧਾਰ ਦਾ ਮੁਢ ਬੰਨ੍ਹਿਆ। ਅਤੇ ਭਾਰਤ ਦੀ ਜੰਗੇ ਅਜ਼ਾਦੀ (ਸੁਤੰਤਰਤਾ ਸੰਗਰਾਮ) ਦਾ ਪ੍ਰਥਮ ਚਿਟਾ ਝੰਡਾ (ਧਵਜ) ਜੋ ਸੱਚ, ਸੁਚਮ, ਸਾਦਗੀ, ਅਮਨ ਤੇ ਏਕਤਾ ਦਾ ਸਰੂਪ ਹੈ ਜਿਸਨੂੰ ੧੨ਵੀਂ ਪਾਤਸ਼ਾਹੀ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਵਿਸਾਖੀ ਦੇ ਸ਼ੁਭ ਦਿਹਾੜੇ ੧ ਵਿਸਾਖ ਸੰਮਤ ੧੯੧੪ (ਮੁਤਾਬਕ 13 ਅਪ੍ਰੈਲ ਸੰਨ 1857) ਨੂੰ ਸ੍ਰੀ ਭੈਣੀ ਸਾਹਿਬ ਵਿਖੇ ਸੰਤ ਖਾਲਸਾ ਅਥਵਾ ਨਾਮਧਾਰੀ ਪੰਥ ਸਾਜਣ ਸਮੇਂ ਸਥਾਪਤ ਕੀਤਾ।

ਸੋ ਸਿਖ ਪ੍ਰੰਪਰਾ ਅਨੁਸਾਰ ਗੁਰਸਿਖਾਂ ਦਾ ਪਹਿਰਾਵਾ ਸਫੇਦ ਬਸਤਰ ਜਿਸ ਵਿਚ ਗੁਰਮੁਖੀ

ਦਸਤਾਰਾ, ਕਲੀਆਂ ਵਾਲਾ ਕੁੜਤਾ, ਚੂੜੀਦਾਰ ਪਾਜਾਮਾ, ਰੇਪ ਕਛਿਹਰਾ ਆਦਿ ਹੋਣਾ ਚਾਹੀਦਾ ਹੈ। ਬੀਬੀਆਂ ਲਈ ਵੀ ਸਫੇਦ ਕਲੀਆਂ ਵਾਲਾ ਕੁੜਤਾ, ਚੂੜੀਦਾਰ ਸੁਥਨ (ਸਲਵਾਰ), ਰੇਪ ਕਛਿਹਰਾ ਤੇ ਦੁਪੱਟਾ ਹੋਣਾ ਚਾਹੀਦਾ ਹੈ।

ਕਛਿਹਰਾ ਗੋਡੇ ਦੀ ਚਪਣੀ ਤੋਂ ਤਿੰਨ ਉਂਗਲ ਉੱਚਾ ਅਤੇ ਕੁੜਤਾ ਕਛਿਹਰੇ ਤੋਂ ਥੋੜਾ ਜਿਹਾ ਉੱਚਾ ਹੋਣਾ ਚਾਹੀਦਾ ਹੈ। ਵਧੀਆ ਕਾਟ ਨਾਲ ਕੱਟ ਕੇ ਸੀਤੇ ਹੋਏ ਬਸਤਰ ਅਤੇ ਸੋਹਣੀ ਦਸਤਾਰ ਸਿਰ ਤੇ ਬੰਨੀ ਹੋਈ ਇਕ ਆਮ ਸਿਖ ਨੂੰ ਵੀ ਸਰਦਾਰ ਜੀ ਤੇ ਸੰਤ ਜੀ ਬਣਾਉਂਦੀ ਹੈ ਪਰ ਜੇਕਰ ਇਹੀ ਬਸਤਰ ਖੁਲ੍ਹੇ ਡੁਲ੍ਹੇ ਤੇ ਵਲੇਟੇ ਮਾਰ ਕੇ ਹੋਰ ਹੀ ਤਰ੍ਹਾਂ ਦੀ ਬੰਨੀ ਹੋਈ ਪਗ ਜਾਂ ਗੁਰਮੁਖੀ ਪਹਿਰਾਵੇ ਤੋਂ ਉਲਟ ਹੋਰ ਹੀ ਤਰ੍ਹਾਂ ਦੇ ਪਾਏ ਹੋਏ ਬਸਤਰ ਉਸੇ ਮਨੁਖ ਨੂੰ ਹੋਰ ਹੀ ਨਾਂ ਨਾਲ ਬੁਲਾਉਣ ਤੇ ਮਜਬੂਰ ਕਰ ਦੇਂਦੇ ਹਨ।

ਗੁਰਸਿਖਾਂ ਦੇ ਪਹਿਰਾਵੇ ਹਮੇਸ਼ਾ ਉਹੀ ਹੋਣੇ ਚਾਹੀਦੇ ਹਨ ਜੋ ਗੁਰੂ ਨੂੰ ਚੰਗੇ ਲਗਣ ਅਤੇ ਸਿਖ ਨੂੰ ਖੁਸ਼ੀਆਂ ਪ੍ਰਾਪਤ ਹੋ ਸਕਣ। ਸਾਡਾ ਪਹਿਨਣਾ, ਵਿਚਰਨਾ ਤੇ ਜੀਊਣਾ ਸਭੋ ਕੁਝ ਸਤਿਗੁਰੂ ਦੇ ਹੁਕਮ ਅਨੁਸਾਰ ਹੀ ਹੋਣਾ ਚਾਹੀਦਾ ਹੈ। ਨਾਮਧਾਰੀ ਕਾਟ ਦਾ ਪਹਿਰਾਵਾ ਗੁਰਸਿਖਾਂ ਵਾਲਾ ਪਹਿਰਾਵਾ ਹੈ, ਫਿਰ ਇਸ ਨੂੰ ਪਹਿਨਣ ਤੋਂ ਝਿਜਕ ਕਿਉਂ। ਇਸ ਪਹਿਰਾਵੇ ਨੂੰ ਪਾਉਣ ਨਾਲ ਹੀ ਕਈ ਤਰ੍ਹਾਂ ਦੀਆਂ ਬੁਰੀਆਂ ਲ੍ਹਾਨਤਾਂ ਤੋਂ ਬਚਿਆ ਜਾ ਸਕਦਾ ਹੈ, ਕਈਆਂ ਬੁਰਾਈਆਂ ਤੋਂ ਦੂਰ ਹੋਇਆ ਜਾ ਸਕਦਾ ਹੈ। ਚੰਗੇ ਗੁਣਾਂ ਦੇ ਧਾਰਨੀ ਬਨਣ ਲਈ, ਚੰਗਾ ਅਖਵਾਉਣ ਵਾਸਤੇ ਇਹ ਜ਼ਰੂਰੀ ਹੈ ਕਿ ਗੁਰਮੁਖੀ ਪਹਿਰਾਵਾ ਪਾਇਆ ਜਾਏ। ਇਹ ਸਿਖ ਦੀ ਗੁਰੂ ਨਾਲ ਸਾਂਝ ਜੁ ਪੈਦਾ ਕਰਦਾ ਹੈ ਅਤੇ ਖੁਸ਼ੀਆਂ ਦਾ ਹੱਕਦਾਰ ਜੁ ਬਣਾਉਂਦਾ ਹੈ। ਸੋ ਸਭ ਮਾਈ, ਭਾਈ, ਬੱਚੇ, ਜਵਾਨ ਇਸ ਪਹਿਰਾਵੇ ਨੂੰ ਵਰਤੋਂ ਵਿਚ ਲਿਆਉਣ। ਸਭ ਸੂਬੇ, ਜਥੇਦਾਰ, ਪ੍ਰਚਾਰਕ, ਸੇਵਕ ਤੇ ਪ੍ਰਧਾਨ, ਸਕੱਤਰ ਇਸ ਗੱਲ ਤੇ ਪਹਿਰਾ ਦੇਣ ਕਿ ਜਿਥੇ ਉਹ ਆਪ ਨਾਮਧਾਰੀ ਸਿਖ ਪਹਿਰਾਵੇ ਦੇ ਧਾਰਨੀ ਹੋਣ ਉਥੇ ਆਪਣੇ ਪਰਿਵਾਰ, ਆਪਣੇ ਰਿਸ਼ਤੇ ਨਾਤੇ ਤੇ ਦੋਸਤਾਂ ਮਿਤਰਾਂ ਨੂੰ ਇਸ ਪਾਸੇ ਲਈ ਪ੍ਰੇਰਨ। ਸ੍ਰੀ ਸਤਿਗੁਰੂ ਜੀ ਪਾਸ ਵੀ ਇਹੀ ਅਰਦਾਸ ਹੈ ਜੁ ਉਹ ਸਭ ਸਿਖਾਂ ਤੇ ਕ੍ਰਿਪਾ ਦ੍ਰਿਸ਼ਟੀ ਰਖਦੇ ਹੋਏ ਸਭ ਨੂੰ ਆਪਣਾ ਹੀ ਬਣਾਈ ਰਖਣ।

## ਰੁਬਾਈ

ਕੀ ਅਣਹੋਣੀ ਹੋਈ ਮੈਥੋਂ ਕਿਉਂ ਵਿਛੋੜ ਗਿਆ ਹੈਂ ਤੂੰ।
ਦਿਲ ਦੀਆਂ ਦਿਲ ਵਿਚੇ ਰਹੀਆਂ, ਐਵੇਂ ਕਰ, ਕਲੋਲ ਰਿਹਾ ਹੈ ਤੂੰ।
ਛੇਤੀ ਕਰ ਹੁਣ ਹੁਣ ਜਲਦੀ ਆ ਜਾਂ
ਕਿਉਂ ਜਿੰਦੜੀ ਨੂੰ ਮਿਟੀ ਵਿਚ ਰੋਲ ਰਿਹਾ ਹੈਂ ਤੂੰ। ਸੁਖਵਿੰਦਰ ਸਿੰਘ

# ਸਿੱਖ ਪ੍ਰੰਪਰਾ ਵਿਚ ਗਊ ਦੀ ਮਹਾਨਤਾ

**ਆਤਮਾ ਸਿੰਘ ਸਨਖਤ੍ਰਵੀ**

ਆਮ ਤੌਰ ਤੇ ਕੁਝ ਮਜ਼ਬਾਂ ਤੇ ਮੁਲਕਾਂ ਵਲੋਂ ਗਊ ਦਾ ਸਬੰਧ ਕੇਵਲ ਹਿੰਦੂਆਂ ਤੇ ਭਾਰਤ ਨਾਲ ਹੀ ਜੋੜਿਆ ਜਾਂਦਾ ਹੈ । ਜਦੋਂ ਕਿ ਕੁਦਰਤ ਨੇ ਜੋ ਗੁਣ ਗਊ ਵਿਚ ਪਾਏ ਹੋਏ ਹਨ, ਉਨ੍ਹਾਂ ਦਾ ਸਬੰਧ ਹਰ ਮਨੁੱਖ ਮਾਤ੍ਰ ਉਸੇ ਤਰ੍ਹਾਂ ਹੀ ਵਿਆਪਿਕ ਰੂਪ ਹੈ, ਜਿਵੇਂ ਪੌਣ, ਪਾਣੀ, ਪ੍ਰਿਥਵੀ, ਅਕਾਸ਼, ਗਰਮੀ, ਸਰਦੀ, ਸੂਰਜ, ਚੰਦ੍ਰਮਾ, ਆਦਿਕਾਂ ਦਾ ਸਬੰਧ ਦੁਨੀਆਂ ਭਰ ਦੇ ਸਭ ਜੀਵਾਂ ਜੰਤਾਂ ਨਾਲ ਹੈ ।

ਮਿਸਾਲ ਦੇ ਤੌਰ ਤੇ ਗਊ ਦਾ ਦੁੱਧ, ਗੋਬਰ, ਮੂਤ੍ਰ ਤੇ ਬੈਲ (ਬਿਨਾਂ ਕਿਸੇ ਮਜ਼ਬੀ ਜਾਂ ਮੁਲਕੀ ਵਿਤਕਰੇ ਦੇ) ਹਰ ਪ੍ਰਾਣੀ ਮਾਤ੍ਰ ਵਾਸਤੇ ਹੀ ਸੁਖਦਾਈ ਤੇ ਲਾਭਕਾਰੀ ਹੁੰਦੇ ਹਨ । ਹੋਰ ਤੇ ਹੋਰ ਜਦੋਂ ਕਿਸੇ ਵੀ ਨਵਜੰਮੇ ਬੱਚੇ ਨੂੰ ਆਪਣੀ ਜਨਣੀ ਮਾਤਾ ਦਾ ਦੁੱਧ ਕਿਸੇ ਕਾਰਨ ਮੁਆਫਿਕ ਨਾ ਆਵੇ ਜਾਂ ਪ੍ਰਾਪਤ ਨਾ ਹੋਵੇ, ਤਾਂ ਉਸ ਵਕਤ ਗਊ ਦਾ ਦੁਧ ਹੀ ਅਜਿਹਾ ਸਮਝਿਆ ਜਾਂਦਾ ਹੈ, ਜੋ ਉਸ ਬੱਚੇ ਨੂੰ ਅਰੋਗਤਾ ਅਤੇ ਜੀਅ ਦਾਨ ਦੇ ਸਕਦਾ ਹੈ : ਏਹੋ ਕਾਰਨ ਹੈ ਕਿ ਗਊ ਨੂੰ 'ਮਾਤਾ' ਦੇ ਨਾਮ ਨਾਲ ਸੰਬੋਧਨ ਕੀਤਾ ਜਾਂਦਾ ਹੈ ।

ਫਿਰ ਮਨੁੱਖੀ ਜੀਵਨ ਅੰਨ ਤੇ ਆਧਾਰਤ ਹੋਤੇ ਅਨਾਜਾਂ ਦਾ ਉਤਪਾਦਨ ਉਪਜਾਊ ਧਰਤੀ ਤੇ ਨਿਰਭਰ ਹੈ । ਭਾਂਵੇਂ ਧਰਤੀ ਕਿਤਨੀ ਹੀ ਉਪਜਾਊ ਕਿਉਂ ਨਾ ਹੋਵੇ ਬਿਨਾਂ ਹਲ ਵਾਹੁਣ ਦੇ ਧਰਤੀ ਵਿਚੋਂ ਅਨਾਜ ਦਾ ਉਤਪਾਦਨ ਅਸੰਭਵ ਹੈ । ਹਲ ਵਾਹੁਣ ਦਾ ਕੰਮ ਜਿਤਨਾ ਚੰਗਾ ਬੈਲ ਕਰ ਸਕਦੇ ਹਨ ਹੋਰ ਜਾਨਵਰ ਨਹੀਂ ਕਰ ਸਕਦੇ । ਅੱਜ ਦੇ ਜੁਗ ਵਿਚ ਭਾਵੇਂ ਅਨਾਜ ਉਤਪਾਦਨ ਦਾ ਸਾਰਾ ਕੰਮ ਮਸ਼ੀਨਰੀ ਨਾਲ ਹੀ ਹੋ ਰਿਹਾ, ਪਰ ਫਿਰ ਵੀ ਬੈਲਾਂ ਦੀ ਲੋੜ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ, ਸਗੋਂ ਬੈਲ ਹੀ ਇਕ ਅਜਿਹਾ ਜਾਨਵਰ ਹੈ ਜੋ ਮਨੁੱਖੀ ਲੋੜਾਂ ਤੇ ਵਿਵਹਾਰਾਂ ਵਿਚ ਬਾਕੀ ਦੇ ਸਭ ਕਿਸਮਾਂ ਦੇ ਜਾਨਵਰਾਂ ਨਾਲੋਂ ਵਧੇਰਾ ਕਾਰਆਮਦ ਤੇ ਸਹਾਇਕ ਹੋ ਸਕਦਾ ਹੈ।

ਜਿਥੇ ਮਨੁੱਖ ਤੋਂ ਲੈ ਕੇ ਬਹੁਤ ਸਾਰੇ ਪਸ਼ੂ ਪੰਛੀਆਂ ਦਾ ਮਲ, ਮੂਤ੍ਰ, ਅਪਵਿਤ੍ਰ ਤੇ ਮਲੀਨ ਮੰਨਿਆ ਜਾਂਦਾ ਹੈ, ਓਥੇ ਗਊ ਦੇ ਗੋਬਰ ਤੇ ਮੂਤ੍ਰ ਨੂੰ ਪਵਿੱਤ੍ਰ ਜਾਣਿਆ ਜਾਂਦਾ ਹੈ । ਸਗੋਂ ਵਿਗਿਆਨੀਆਂ ਦੇ ਕੀਤੇ ਤਜਰਬਿਆਂ ਅਨੁਸਾਰ ਗੋਬਰ ਦਾ ਲੇਪਨ ਪਵਿੱਤ੍ਰਤਾ ਦੇ ਨਾਲ ਕਈ ਬੀਮਾਰੀਆਂ ਦੇ ਕੀਟਾਣੂਆਂ ਨੂੰ ਭੀ ਨਾਸ਼ ਕਰਦਾ ਹੈ । ਗਊ ਮੂਤ੍ਰ ਸੂਤਕੀ ਬੀਮਾਰੀਆਂ ਦੀਆਂ ਔਸ਼ਧੀਆਂ ਵਿਚ ਖਾਸ ਅਹਿਮੀਅਤ ਰਖਦਾ ਹੈ ।

ਇਹਨਾਂ ਅਨਗਿਣਤ ਗੁਣਾਂ ਵਾਲੀ ਗਊ ਨੂੰ ਪਤਾ ਨਹੀਂ 'ਕਿਉਂ' ਤੇ 'ਕਦੋਂ' ਤੋਂ ਕੁਝ ਮੁਲਕਾਂ ਤੇ ਮਜ਼ਬਾਂ ਨੇ ਅਕਾਰਨ ਹੀ ਘਾਤ ਕਰਨ ਤੇ ਇਸ ਦਾ ਅਭਖ (ਮਾਸ) ਖਾਣਾ ਸ਼ੁਰੂ ਕਰ ਦਿਤਾ ਹੈ ? ਹੋ ਸਕਦਾ ਹੈ ਕਿ ਹੋਰ ਵੀ ਕਈ ਮਜ਼ਬ ਤੇ ਮੁਲਕ ਗਊ ਘਾਤ ਦਾ ਦੁਰਵਿਵਹਾਰ ਕਰਦੇ ਹੀ ਹੋਣਗੇ, ਪਰ ਮੁਸਲਮਾਨ ਤੇ ਈਸਾਈ ਮਜ਼ਬ ਦੇ ਮੁਲਕਾਂ ਨੇ ਇਸ ਦੁਰ-ਕਰਮ ਨੂੰ ਅਪਣੇ ਦੀਨ ਈਮਾਨ ਦੀਆਂ ਰਿਵਾਇਤਾਂ ਨਾਲ ਜੋੜ ਰਖਿਆ ਹੋਇਆ ਹੈ ।

ਜਿਥੇ ਕਦੇ ਗਊ ਘਾਤ ਦਾ ਦੁਰਵਿਵਹਾਰ ਗ਼ੈਰ ਭਾਰਤੀ ਮੁਲਕਾਂ ਵਿਚ ਹੀ ਹੋਇਆ ਕਰਦਾ ਸੀ ।

ਓਥੇ ਸਮੇਂ ਦੇ ਪ੍ਰੀਵਰਤਨ ਨਾਲ ਜਦੋਂ ਭਾਰਤ ਉਤੇ ਗੈਰ ਮੁਲਕੀ ਤੁਰਕਾਂ, ਮੁਗਲਾਂ, ਪਠਾਣਾਂ ਦਾ ਕਬਜ਼ਾ ਹੋਇਆ, ਉਸ ਵਕਤ ਤੋਂ ਭਾਰਤ ਵਿਚ ਵੀ ਗਊ ਹਤਿਆ ਹੋਣੀ ਸ਼ੁਰੂ ਹੋ ਗਈ। ਜਿਸ ਦਾ ਸੰਕੇਤ ਭਾਈ ਗੁਰਦਾਸ ਨੇ ਭੀ ਇਸ ਤਰ੍ਹਾਂ ਦਿਤਾ :

"ਠਾਕੁਰ ਦੁਆਰੇ ਢਹਿ ਕੇ ਤਿਹ ਠਉੜੀ ਮਸੀਤ ਉਸਾਰਾ ॥ ਮਾਰਨ ਗਊ ਗ੍ਰੀਬ ਨੂੰ ਧਰਤੀ ਉਪਰ ਪਾਪ ਬਿਥਾਰਾ ॥"

ਤਥਾ—ਵਰਤਿਆ ਪਾਪ ਜਗਤ੍ਰ ਤੇ ਧਉਲ ਉਡੀਣਾ ਨਿਸਦਿਨ ਰੋਆ ॥ ਬਾਝੁ ਦਇਆ ਬਲਹੀਣ ਹੋਇ ਨਿਘਰ ਚਲੋ ਰਸਾਤਲਿ ਟੋਆ ॥ ਖੜਾ ਇਕ ਤੇ ਪੈਰ ਤੇ ਪਾਪ ਸੰਗਿ ਬਹੁ ਭਾਰਾ ਹੋਆ ॥ ਥੰਮੇ ਕੋਇ ਨ ਸਾਧੁ ਬਿਨੁ ਸਾਧੁ ਨ ਦਿਸੈ ਜਗ ਵਿਚ ਕੋਆ ॥

੧-੨੨ (ਭਾਈ ਗੁਰਦਾਸ)

ਭਾਈ ਜੀ ਦੇ ਕਥਨ ਅਨੁਸਾਰ ਧਰਤੀ ਅਥਵਾ ਧੌਲ ਦੀ ਬੇਨਤੀ ਪ੍ਰਵਾਨ ਕਰਕੇ ਗਊ ਗ੍ਰੀਬ ਤੇ ਧਰਮ ਦੀ ਰਖਿਆ ਵਾਸਤੇ :—

"ਸੁਣੀ ਪੁਕਾਰ ਦਾਤਾਰ੍ਰ ਪ੍ਰਭਿ ਗੁਰੂ ਨਾਨਕ ਜਗ ਮਾਹਿ ਪਠਾਯਾ ॥"

ਗੁਰੂ ਨਾਨਕ ਜੀ ਨੇ ਅਵਤਾਰ ਧਾਰ ਕੇ ਪਹਿਲਾਂ ਤਲਵੰਡੀ (ਨਨਕਾਣੇ) ਵਿਚ ਜਿਥੇ ਬਾਲ ਲੀਲ੍ਹਾ ਕਰਦਿਆਂ ਪ੍ਰੋਹਤ, ਪੰਡਿਤ, ਕਾਜੀ, ਮੁਲਾਂ ਰਾਇਬੁਲਾਰ ਆਦਿਕਾਂ ਨੂੰ ਆਪਣੀ ਨੂਰਾਨੀ ਸ਼ਕਤੀ ਨਾਲ ਪ੍ਰਭਾਵਿਤ ਕੀਤਾ, ਓਥੇ ਸੁਲਤਾਨਪੁਰ ਲੋਧੀ ਆਪਣੀ ਭੈਣ (ਬੇਬੇ ਨਾਨਕੀ) ਦੇ ਪਾਸ ਨਿਵਾਸ ਸਮੇਂ, ਇਕ ਹਿੰਦੂ (ਬ੍ਰਾਹਮਨ) ਚੁੰਗੀ ਮੁਹੱਰਰ ਨੂੰ ਇਸ ਵਾਸਤੇ ਖੂਬ ਤਾੜਨਾ ਕੀਤੀ, ਕਿ ਉਹ ਇਕ ਗ੍ਰੀਬ ਬ੍ਰਾਹਮਣ ਨੂੰ ਦਾਨ ਵਜੋਂ ਮਿਲੀ ਗਊ ਨੂੰ ਸ਼ਹਿਰ ਵਿਚ ਇਸ ਵਾਸਤੇ ਨਹੀਂ ਜਾਣ ਦੇ ਰਿਹਾ ਕਿ ਉਸ ਪਾਸ ਚੁੰਗੀ ਦਾ ਟੈਕਸ ਦੇਣ ਲਈ ਟਕਾ ਨਹੀਂ ਹੈ। ਜਿਹਾ ਕਿ :—

"ਗਊ ਬ੍ਰਾਹਮਣ ਕਉ ਕਰ ਲਾਵਹੁ ਗੋਬਰ ਤਰਣ ਨ ਜਾਈ ॥"

ਅਰਥਾਤ—ਗਊ ਤੇ ਗ੍ਰੀਬ ਬ੍ਰਾਹਮਣ ਨੂੰ ਟੈਕਸ ਵਾਸਤੇ ਇਤਨਾ ਤੰਗ ਕਰਨ ਵਾਲੇ ਬ੍ਰਾਹਮਣ ਤੇਰਾ ਗੋਬਰ ਦੇ ਲੇਪਨ ਨਾਲ ਤਾਂ ਉਧਾਰ ਨਹੀਂ ਹੋਣਾ? ਸਗੋਂ ਸਰਬ ਵਿਆਪਕ ਈਸ਼ਵਰੀ ਧਰਮ ਨੂੰ ਗੁਰੂ ਜੀ ਨੇ ਧੌਲ (ਬੈਲ) ਦੇ ਨਾਮ ਨਾਲ ਹੀ ਸੰਬੰਧਨ ਕੀਤਾ ਹੋਇਆ ਹੈ। ਜਿਵੇਂ ਕਿ :—

ਧੌਲੁ ਧਰਮੁ ਦਇਆ ਕਾ ਪੂਤੁ ॥
ਸੰਤੋਖੁ ਥਾਪਿ ਰਖਿਆ ਜਿਨਿ ਸੂਤਿ ॥
ਜੇ ਕੋ ਬੁਝੈ ਹੋਵੈ ਸਚਿਆਰੁ ॥
ਧਵਲੈ ਉਪਰਿ ਕੇਤਾ ਭਾਰੁ ॥...... ਜਪੁਜੀ ੧੫

ਏਥੇ ਹੀ ਬਸ ਨਹੀਂ ਸਿੱਖ ਸਮਾਜ ਦੇ ਸਿਰਜਕ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇਕ ਥਾਂ ਜੈਨੀ ਸਾਧੂਆਂ ਨਾਲ ਗੋਸ਼ਟ ਕਰਦਿਆਂ ਪਾਣੀ ਦੇ ਗੁਣਾਂ ਦਾ ਵਰਨਣ ਕਰਦਿਆਂ ਇਸ ਦੇ ਨਾਲ ਹੀ ਗਊ ਅਤੇ ਇਸ ਦੇ ਦੁੱਧ ਘਿਉ ਦੀ ਮਹੱਤਤਾ ਅਥਵਾ ਯਗ ਹਵਨ ਦੀ ਮਹਾਨਤਾ ਦਾ ਨਿਰੂਪਣ ਇਸ ਤਰ੍ਹਾਂ ਕੀਤਾ ਹੋਇਆ ਹੈ :—।

ਵੁਠੈ ਅੰਨੁ ਕਮਾਦੁ ਕਪਾਹਾ ਸਭ ਸੈ ਪੜਦਾ ਹੋਵੈ ॥ ਵੁਠੈ ਘਾਹ ਚਰਹਿ ਨਿਤ ਸੁਰਹੀ ਸਾ ਧਨ ਦਹੀ ਵਿਲੋਵੈ ॥ ਤਿਤੁ ਘਿਇ ਹੋਮ ਜਗ ਸਦ ਪੂਜਾ ਪਇਆ ਕਾਰਜ ਸੋਹੈ ॥

(ਵਾਰ ਮਾਝ ਮਃ ੧ ਪੰਨਾ ੧੫੦)

ਇਤਿਹਾਸਿਕ ਪੱਧਰ ਤੇ ਜਦ ਗੁਰੂ ਜੀ ਭਾਈ ਗੁਰਦਾਸ ਦੇ ਲਿਖਣ ਅਨੁਸਾਰ ਕਿ :—

ਬਾਬਾ ਫਿਰਿ ਮਕੇ ਗਿਆ ਨੀਲ ਬਸਤ੍ਰ ਧਾਰੇ ਬਨਵਾਰੀ ॥ ਆਸਾ ਹਥਿ ਕਿਤਾਬ ਕਛਿ ਕੂਜਾ ਬਾਂਗ ਮੁਸੱਲਾ ਧਾਰੀ ॥ ਬੈਠਾ ਜਾਇ ਮਸੀਤਿ ਵਿਚਿ ਜਿਥੈ ਹਾਜੀ ਹਜਿ ਗੁਜਾਰੀ ॥

ਅਰਥਾਤ—ਜਦ ਗੁਰੂ ਜੀ ਮੁਸਲਮਾਨਾ ਪਹਿਰਾਵਾ ਧਾਰਨ ਕਰਕੇ ਮੱਕੇ ਗਏ ਤਾਂ ਓਥੇ ਪਹੁੰਚ ਕੇ ਮਸੀਤ ਵਿਚ ਬੈਠ ਕੇ ਗੁਰੂ ਜੀ ਨੇ ਜਿਸ ਨਿਰਭੈਤਾ ਨਾਲ ਹਿੰਦੂ ਇਜ਼ਮ ਦਾ ਪ੍ਰਚਾਰ ਕੀਤਾ, ਉਸ ਦਾ ਪਤਾ ਭਾਈ ਬਾਲੇ ਦੀ ਜਨਮਸਾਖੀ ਵਿਚੋਂ ਮੱਕੇ ਮਦੀਨੇ ਦੀ

ਗੋਸ਼ਟ ਤੋਂ ਵਿਸਥਾਰ ਪੂਰਵਿਕ ਲਗਦਾ ਹੈ।

ਏਸੇ ਹੀ ਗੋਸ਼ਟ ਵਿਚ ਮੱਕੇ ਦੇ ਕਾਜੀਆਂ ਤੇ ਹਾਜੀਆਂ ਨੂੰ ਹਿੰਦੂ ਇਜ਼ਮ ਦੇ ਆਵਾਗਵਨ (ਚੌਰਾਸੀ ਲੱਖ ਜੂਨ) ਦਾ ਮੁੰਡਨ ਤੇ ਮੁਸਲਮਾਨੀ ਇਜ਼ਮ ਅਨੁਸਾਰ ਕਿਆਮਤ ਰੂਹ ਕੈਦੀ ਦੇ ਰੂਪ ਵਿਚ ਰਹਿਣ ਦਾ ਖੰਡਨ ਕਰਦਿਆਂ ਫੁਰਮਾਇਆ ਕਿ :—ਹਰ ਪਾਪੀ ਆਦਮੀ (ਚਾਹੇ ਮੁਸਲਮਾਨ ਹੋਵੇ ਜਾਂ ਹੋਰ) ਦੀ ਰੂਹ ਮਰਨ ਤੋਂ ਬਾਦ :

"ਲਖ ਚਉਰਾਸੀਹ ਜੋਨ ਵਿਚ ਭੰਭਲਭੂਸੇ ਖਾਹਿ"
"ਜੂਨ ਗਊ ਦੀ ਭੋਗ ਕੇ ਫਿਰ ਆਦਮ ਜੋਨੀ ਪਾਇ ॥"

ਅਰਥਾਤ ਚੌਰਾਸੀ ਜੂਨ ਤੋਂ ਨਜਾਤ ਦਿਵਾਉਣ ਵਾਲੀ ਕੇਵਲ ਗਊ ਦੀ ਜੂਨ ਹੀ ਮੰਨੀ ਗਈ ਹੋਈ ਹੈ।

ਹਿੰਦੂ ਮੁਸਲਮਾਨਾਂ ਨੂੰ ਬਗਾਨੇ ਹੱਕ ਦੀ ਦੁਰਵਰਤੋਂ ਕਰਨ ਤੋਂ ਰੋਕਣ ਵਾਸਤੇ ਬਾਬਾ ਜੀ ਨੇ ਗਊ-ਸੂਅਰ ਦੀ ਸੀਮਾਂ ਵਿਚ ਹੀ ਸੀਮਿਤ ਕੀਤਾ ਹੋਇਆ ਹੈ, ਕਿ :—

"ਹਕ ਪਰਾਇਆ ਨਾਨਕਾ ਉਸ ਸੂਅਰ ਉਸ ਗਾਇ ॥ ਗੁਰ ਪੀਰ ਹਾਮਾ ਤਾਂ ਭਰੇ ਜਾਂ ਮੁਰਦਾਰ ਨ ਖਾਇ ॥"

ਇਸ ਤੋਂ ਬਗੈਰ ਮੱਕੇ ਦੀ ਗੋਸ਼ਟ ਵਿਚ ਖਟ (ਛੇ) ਹੱਤਿਆਂ ਦਾ ਜਿਥੇ ਬਿਓਰਾ ਦਿਤਾ ਹੋਇਆ ਹੈ, ਓਥੇ ਗਊ-ਘਾਤ ਕਰਨ ਨੂੰ ਸਭ ਤੋਂ ਪਹਿਲੀ ਹੱਤਿਆ ਦਸਿਆ ਹੋਇਆ ਹੈ। ਜਿਹਾ ਕਿ :—

ਗਊ, ਬ੍ਰਾਹਮਣ, ਮਾਰੀਐ ਗੋਤ੍ਰੀ ਹਤ, ਕਰਾਇ।
ਰਿਣ ਹਤਿਆ, ਕੰਨਿਆ ਹਤਯਾ, ਵਿਸ੍ਵਾਸ ਘਾਤ, ਅਧਿਕਾਇ। ਕੋਟ ਛਿਨਵੇਂ ਪਾਪ ਸਮ ਹੱਤਿਆ ਇਕ ਕਹਾਇ।......

ਇਹ ਗੋਸ਼ਟ ਕਰਦਿਆਂ ਜਦ ਕਾਜੀ ਰੁਕਨ ਦੀਨ ਨੇ ਗਊ-ਸੂਰ ਦੀ ਮਹੱਤਤਾ ਜਾਨਣੀ ਚਾਹੀ ਤਾਂ ਗੁਰੂ ਜੀ ਨੇ ਫੁਰਮਾਇਆ :—

"ਨਾਨਕ ਆਖੇ ਰੁਕਨ ਦੀਨ ਲਿਖਿਆ ਵਿਚ ਕਿਤਾਬ। ਗਊ ਸੂਅਰ ਨੂੰ ਮਾਰਿਆਂ ਲਗਨ ਬਹੁਤ ਅਜ਼ਾਬ। ਗਊ ਚੌਧਵਾਂ ਰਤਨ ਹੈ ਕਾਮਧੇਨ ਤਿਹ ਨਾਮ। ਪੂਜਨ ਸਭ ਅਵਤਾਰ ਤਿਹ ਕਰਕੇ ਮਾਤ ਸਮਾਨ। ਸ਼ੀਰ ਜਿਨਾਂ ਦਾ ਪੀਵੀਐ ਤਿਸ ਮਾਰਿਆਂ ਬਹੁਤ ਗੁਨਾਹ। ਨਾਨਕ ਆਖੇ ਰੁਕਨਦੀਨ ਭੁਖਿਆਂ ਹੋਇ ਪਨਾਹ ਤੂਟੀਆ ਰੋਮਾ ਗਊ ਦੀਆਂ ਦੁਧ ਜੋ ਮਿਲਿਆ ਸੋ ਖਾਇ ਜਾਂ ਰਸਾਤਲ ਵਾਸ ਲੈਣ ਜੋਨ ਸਰਪ ਦੀ ਪਾਇ। ਪੁਣੇ ਬਿਨਾ ਦੁਧ ਗਊ ਦਾ ਖਾਂਦਿਆਂ ਗਇਆ ਪਤਾਲ। ਜੋ ਗਊ ਸੂਅਰ ਦਾ ਮਾਸ ਖਾਣ ਤਿਨਾ ਵਡੇ ਜੰਜਾਲ।

(੨੨ ਜਵਾਬ ਪੰਨਾ ੧੫੬)

ਮਦੀਨੇ ਦੀ ਗੋਸ਼ਟ ਵਿਚ ਮੁਸਲਮਾਨਾਂ ਬਾਬਤ ਦਸਦੇ ਹਨ :—

ਲੈ ਫੁਰਮਾਨ ਖੁਦਾਇ ਦਾ ਆਏ ਮੁਸਲਮਾਨ।
ਮਾਰਨ ਗਊ ਗਰੀਬ ਦਿਤੇ ਭੁਲਾਏ ਸ਼ੈਤਾਨ।

ਅਰਥਾਤ—ਖੁਦਾ ਤੋਂ ਨੇਕੀ ਤੇ ਰਹਿਮਦਿਲੀ ਦਾ ਫੁਰਮਾਨ ਲੈ ਕੇ ਮੁਸਲਮਾਨ ਆਏ ਸਨ। ਪਰ ਇਹਨਾਂ ਨੂੰ ਸ਼ੈਤਾਨ ਨੇ ਭੁਲਾ ਦਿਤਾ ਅਰ ਇਹ ਸਗੋਂ ਗਊ ਗਰੀਬ ਨੂੰ ਮਾਰਨ ਲਗ ਗਏ।

ਗੁਰੂ ਜੀ ਨੇ ਜਪੁਜੀ ਵਿਚ ਧੌਲ ਦੇ ਗੁਣਾਂ ਅਨੁਸਾਰ ਇਸ ਨੂੰ ਧਰਮ ਦੇ ਨਾਮ ਨਾਲ ਵਰਣਨ ਕੀਤਾ ਓਥੇ ਗਊ ਦੇ ਗੁਣਾਂ ਨੂੰ ਧਿਆਨ ਵਿਚ ਰਖਦਿਆਂ ਧਰਤੀ ਨੂੰ ਗਊ ਦਾ ਸੰਕੇਤ ਦਿਤਾ। ਜਿਹਾ ਕਿ :—

'ਧਰਤੀ ਗਊ ਸਰੂਪ ਹੈ ਅਹਿਨਿਸ ਕਰੇ ਪੁਕਾਰ।
ਹੈ ਕੋਈ ਐਸਾ ਸਾਧ ਜੋ ਮੈਨੂੰ ਲਏ ਉਬਾਰ।
ਦੁਖੀ ਪੁਕਾਰੇ ਰੈਨ ਦਿਨ ਪਾਪਾਂ ਭਾਰੀ ਹੋਇ।
ਵਡਾ ਪਾਪ ਗਊ ਬਧ ਹੈ,ਜਿਸ ਪਰ ਸਾਰੀ ਲੋਇ।
ਖਲੋਤੀ ਇਕ ਹੀ ਪੈਰ ਪਰ ਤ੍ਰੈ ਪਾ ਹੋਏ ਨਾਸ।
ਜਾਇ ਕੁੰਭੀ ਪੈਰ ਫਾਹਿ ਸਭ ਪਰਜਾ ਹੋਵੈ ਨਾਸ।

ਸਗੋਂ ਗਊ ਦੇ ਨਾਲ ਹੋਰ ਵੀ ਗਰੀਬ ਜਾਨਵਰਾ ਦੀ ਰਖਿਆ ਕਰਨ ਵਾਸਤੇ ਗੁਰੂ ਜੀ ਇਮਾਮ ਕਮਾਲ ਦੀਨ ਨੂੰ ਫੁਰਮਾਂਦੇ ਹਨ :—

'ਗਊ ਭੈਂਸ ਤੇ ਮੁਰਗੀਆਂ ਹੋਇ ਹੈਵਾਨ ਗਰੀਬ।
ਤਿਹ ਪਰ ਛੁਰੀ ਹਰਾਮ ਹੈ ਖਾਵਨ ਤਿਨਾ ਪਲੀਤ।'

ਇਸੇ ਤਰ੍ਹਾਂ ਸਿੱਖੀ ਸਮਾਜ ਦੇ ਸਿਰਜਕ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਜਿਥੇ 'ਗਊ ਰਖਯਾ' ਸਿਖੀ ਧਰਮ ਦਾ ਇਕ ਖਾਸ ਕਰਤਵਯ ਦਸਿਆ, ਓਥੇ ਸਿੱਖਾਂ ਨੂੰ ਹਰ ਪ੍ਰਕਾਰ ਦੇ ਜੀਵਾਂ ਦੀ ਹਿੰਸਾ ਕਰਨ ਤੋਂ ਬਿਵਰਜਤ ਕੀਤਾ। ਇਸ ਸਬੰਧ ਵਿਚ ਇਕ ਪ੍ਰਸੰਗ ਸ੍ਰੀ ਗੁਰੂ ਅੰਗਦ ਦੇਵ ਜੀ ਦਾ ਇਤਿਹਾਸ ਵਿਚ ਆਉਂਦਾ ਹੈ ਕਿ ਇਕ ਦਿਨ ਗੁਰੂ ਜੀ ਖਡੂਰ ਤੋਂ ਗੋਇੰਦਵਾਲ ਜਾ ਰਹੇ ਸਨ ਤਾਂ ਇਕ ਸੀਹਾਂ ਉਪਲ ਨਾਮੇ ਸਿੱਖ ਅਪਣੇ ਪੁਤ੍ਰਾਂ ਦੇ ਮੁੰਡਨ ਦੀਆਂ ਰੀਤਾਂ ਵਾਸਤੇ ਸੌ ਬਕਰਾ (ਬ੍ਰਾਦਰੀ ਦੀ ਰੋਟੀ ਵਾਸਤੇ) ਲਿਆਉਂਦੇ ਰਸਤੇ ਵਿਚ ਗੁਰੂ ਜੀ ਨੂੰ ਮਿਲ ਪਿਆ। ਉਸ ਨੂੰ ਗੁਰੂ ਜੀ ਨੇ ਉਪਦੇਸ਼ ਦਿਤਾ ਕਿ :—

ਇਤਨੇ ਜੀਵਨ ਹਿੰਸਾ ਕਰੇ।
ਪਾਪ ਬਿਸਾਲ ਅਪਨੇ ਸਿਰ ਧਰੇ।
ਅਬ ਤੋ ਸੁਗਮ ਜਾਨਅਹਿ ਕਰਬੋ।
ਅੰਤ ਮਹਾਂ ਦੁਖ ਨਰਭਨ ਪਰਿਬੋ।
ਦੇਹਿ ਸਾਧਨ ਜਮ ਕੇ ਦੂਤ।
ਤਹਾਂ ਨ ਪਹੁੰਚੇ ਬੰਧਪ ਪੂਤ।
ਜਿਨ ਕੇ ਹਿਤ ਅਘ ਕਰਮ ਕਰਾਇ।
ਤਹਾਂ ਨ ਰੰਚਕ ਹੋਤ ਸਹਾਇ।......
ਧਰਮ ਰਾਇ ਜਬ ਕਰ ਹੈ ਲੇਖਾ।
ਲਹੈ ਮਹਾਂ ਦੁਖ ਰਹੈ ਨ ਸੇਖਾ।......

(ਸੂਰਜ ਪ੍ਰਕਾਸ਼ ਰੁਤ ੧, ਅੰਸੂ ੨੬)

ਸ੍ਰੀ ਗੁਰੂ ਅਮਰਦਾਸ ਜੀ ਨੇ ਵੀ ਇਕ ਥਾਂ ਗਊ-ਘਾਤਕ ਮਨੁੱਖ ਨੂੰ ਕੋੜ੍ਹੀ ਤੇ ਫਿਟਕਿਆ ਹੋਇਆ ਪਾਪੀ ਪੁਰਸ਼ ਦਸਿਆ ਹੋਇਆ ਹੈ ਜਿਹਾ ਕਿ :—

ਬ੍ਰਾਹਮਣ, ਕੈਲੀ ਘਾਤ, ਕੰਞਕਾਂ,
ਅਣਚਾਰੀ ਕਾ ਧਾਨ।
ਫਿਟਕ ਫਿਟਕਾ ਕੋੜ ਬਦੀਆ,
ਸਦਾ ਸਦਾ ਅਭਿਮਾਨ।

(ਪੰਨਾ ੧੪੧੩)

ਗਊ ਦਾ ਸਿਖ ਪ੍ਰੰਪਰਾ ਨਾਲ ਕੀ ਸਬੰਧ ਹੈ, ਇਸ ਦਾ ਪ੍ਰਮਾਣ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਵਾਲੀ ਘਟਨਾ ਤੋਂ ਸਿੱਖ ਇਤਿਹਾਸਾਂ ਤੋਂ ਇਸ ਤਰ੍ਹਾਂ ਮਿਲਦਾ ਹੈ :—

ਚੰਦੂ ਦੁਸ਼ਟ ਨੇ ਗੁਰੂ ਜੀ ਨੂੰ ਤਤੀ ਲੋਹ, ਤਤੇ ਰੇਤੇ, ਉਬਲਦੀ ਦੇਗ ਦੇ ਬਾਰੇ ਕਸ਼ਟ ਦੇਣ ਉਪ੍ਰੰਤ (ਜਦੋਂ ਗੁਰੂ ਜੀ ਨੇ ਰਸਨਾ ਕਰਕੇ ਕੋਈ ਬਚਨ ਨ ਕੀਤਾ) ਤਾਂ ਉਸ ਨੇ ਗੁਰੂ ਜੀ ਨੂੰ ਕਿਹਾ :—
ਕਿ ਮੇਰੀ ਗਲ ਮੰਨ ਲਵੋ, ਨਹੀਂ ਤਾਂ

"ਧੇਨਚਰਮ ਕੋ ਲੇ ਕਰ ਗੀਲਾ।
ਲਪਟਾਵਹਿ ਜੇਤਕ ਤੁਵ ਡੀਲਾ।"

ਅਰਥਾਤ—ਤੁਹਾਨੂੰ ਗਊ ਦੇ ਗਿਲੇ ਤੇ ਕਚੇ ਚਮੜੇ ਵਿਚ ਮੜ੍ਹਾ ਦਿਤਾ ਜਾਵੇਗਾ।

ਦੁਸਟ ਚੰਦੂ ਦੀ ਇਸ ਮੰਦੀ ਭਾਵਨਾ ਨੂੰ ਸੁਣਕੇ ਅਪਨਾ ਮੋਨ ਬਰਤ ਖੋਲਦਿਆਂ ਗੁਰੂ ਜੀ ਬਚਨ ਕੀਤਾ :

"ਸ੍ਰੀ ਅਰਜਨ ਸੁਨ ਕਰਿ ਸਭ ਸ੍ਰੌਨ।
ਬੋਲੇ ਬਾਕ ਜਿਨਹੁ ਚਿਤ ਭੌਨ।
ਅਬ ਹਮ ਰਾਵੀ ਚਹਤ ਸ਼ਨਾਨ।
ਸੇਵਕ ਪੰਚ ਸੰਗ ਦਿਹੁ ਆਨ।"

ਇਸ ਬਹਾਨੇ ਨਾਲ ਸਚੇ ਪਾਤਸ਼ਾਹ ਰਾਵੀ ਉਤੇ ਜਾਕੇ ਜੋਤੀ ਜੋਤ ਸਮਾ ਗਏ। ਪਰ ਗਊ ਧਰਮ ਦੀ ਪਾਲਣਾ ਨੂੰ ਠੇਸ ਨਾ ਲਗਣ ਦਿਤੀ।

(ਵਿਸਥਾਰ ਲਈ ਵੇਖੋ ਸੂਰਜ ਪ੍ਰਕਾਸ਼ ਰਾਸ ੪ ਅੰਸ਼ ੩੬-੩੭)

## ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੇ ਗਊ ਰਖਿਆ

ਸ੍ਰੀ ਦਸਮੇਸ਼ ਪਿਤਾ ਜੀ ਨੇ ਜਿਥੇ ਈਸ਼ਵਰੀ ਸ਼ਕਤੀ ਦਾ ਧਿਆਨ ਧਰਕੇ ਇਹ ਵਰਦਾਨ ਮੰਗਿਆ ਕਿ:

"ਦੇਹੁ ਸ਼ਿਵਾ ਬਰ ਮੁਹਿ ਇਹਾ
ਸੁਭ ਕਰਮਨ ਤੇ ਕਬਹੂੰ ਨ ਟਰੋਂ"

ਉਥੇ ਉਸ ਮਹਾਂ ਸ਼ਕਤੀ ਤੋਂ ਇਹ ਆਗਿਆ ਵੀ ਮੰਗੀ ਕਿ :

"ਯਹੀ ਦੇਹਿ ਆਗਿਆ ਤੁਰਕਨ ਗਹਿ ਖਪਾਊਂ
ਗਊ ਘਾਤ ਕਾ ਦੋਖ ਜਗ ਸਿਉਂ ਮਿਟਾਊਂ।"

ਹੇ ਵਰ ਦਾਤਾ ਸ਼ਕਤੀ :

"ਯਹੀ ਆਸ ਪੂਰਨ ਕਰੋ ਤੁਮ ਹਮਾਰੀ ।
ਮਿਟੇ ਕਸਟ ਗਊਅਨ ਛੁਟੈ ਖੇਦ ਭਾਰੀ ।"

ਸਗੋਂ :

"ਯਹੀ ਬੇਨਤੀ ਖਾਸ ਹਮਰੀ ਸੁਣੀਜੈ ।
ਅਸੁਰ ਮਾਰ ਕਰਿ ਰੱਛ ਗਊਅਨ ਕਰੀਜੈ ।"

—ਉਗ੍ਰਦੰਤੀ ਸ੍ਰੀ ਮੁਖਵਾਕ ਪਾ: ੧੦

ਏਹੋ ਵਜਾ ਸੀ ਕਿ ਅਨੰਦਪੁਰ ਤੋਂ ਪ੍ਰਸਥਾਨ ਕਰਾਉਣ ਵਾਸਤੇ ਜਿਥੇ ਕੂਟਲਨੀਤੀ ਵਾਲੇ ਪਹਾੜੀ ਰਾਜਿਆਂ ਨੇ ਜਦ ਹੋਰ ਕੋਈ ਚਾਰਾ ਨਾ ਚਲਦਾ ਵੇਖਿਆ ਤਾਂ ਗਊ ਦੀ ਸਹੁੰ (ਇਸ ਵਾਸਤੇ ਖਾਧੀ, ਕਿ ਕਿਲੇ ਵਿਚੋਂ ਜਦੋਂ ਆਪ ਬਾਹਰ ਨਿਕਲੋਗੇ ਤਾਂ ਅਸੀਂ ਬਿਲਕੁਲ ਤੁਹਾਡੇ ਸਮਾਨ ਦੀ ਲੁਟਮਾਰ ਜਾਂ ਫੌਜ ਦਾ ਪਿਛਾ ਨਹੀਂ ਕਰਾਂਗੇ) ਖਾਧੀ ਤਾਂ ਸ੍ਰੀ ਕਲਗੀਧਰ ਉਨ੍ਹਾਂ ਦੀ ਇਸ ਕਪਟਨੀਤੀ ਨੂੰ ਵੀ ਚੰਗੀ ਤਰ੍ਹਾਂ ਜਾਣਦੇ ਹੋਏ ਵੀ ਕੇਵਲ ਗਊ ਦੀ ਸੱਪਥ (ਸੌਂਹ) ਤੇ ਜਿਵੇਂ ਵਿਸਵਾਸ਼ ਕਰਕੇ ਅਨੰਦਪੁਰ ਕਿਲੇ ਨੂੰ ਛਡਨ ਦਾ ਪ੍ਰੋਗਰਾਮ ਬਣਾਇਆ, ਸੂਰਜ ਪ੍ਰਕਾਸ਼ ਵਿਚ ਇਸਦਾ ਸਾਰਾ ਵਰਣਨ ਇਸ ਤਰ੍ਹਾਂ ਕੀਤਾ ਹੋਇਆ ਹੈ :

"ਸੁਨ ਪੰਮੇ ਸਭ ਬਿਖੈ ਬਖਾਨੀ
ਗੁਰੂ ਧਰਮ ਦਿਢ ਧਾਰੀ ।
ਹਿੰਦਨ ਬਿਖੈ ਧੇਨ ਕੌ ਦਿਜਬਰ
ਇਸ ਤੇ ਪਰੈ ਨ ਭਾਰੀ ।੧੫।
ਦੇਹ ਗੁਰੂ ਕੀ ਆਨ ਅਨੰਦਪੁਰ
ਤਯਾਗਹੁ ਇਤ ਕੋ ਬਾਧਾ ।
ਅਪਰ ਥਾਨ ਮਹਿ ਥਿਰ ਹ੍ਵੈ
ਰਹੀਐ ਮਿਟੇ ਬਾਦ ਕੋ ਤ੍ਰਾਸਾ ।੧੬।
ਕੇਤਕ ਸੁਨ ਕਰ ਕਹੈ ਨ ਨੀਕੀ
ਮਹਾਂ ਦੀਨਤਾ ਧਾਰੀ ।
ਰਾਜੇ ਹੋਇ ਰੰਕਤਾ ਠਾਨਹੁ
ਨਿਰਬਲ ਨਿਰਧਨ ਕਾਰੀ ।੧੭।
ਆਗੇ ਜਸ ਕੌ ਚੰਦ ਚੜ੍ਹਾਯੋ
ਮਾਰ ਖਾਇ ਹਟ ਆਏ ।
ਅਬ ਪੰਮੇ ਕੀ ਮਤਿ ਕੋ ਲੈ ਕੇ
ਲੇਹੁ ਪਰਮ ਪਦ ਪਾਏ ।੧੮।...
ਇਮ ਮਸਲਤ ਕਰ ਉਠੇ ਸਕਲ ਹੀ
ਪੰਮੇ ਉਦਮ ਲੀਨਾ ।
ਸੁੰਦਰ ਰਚੀ ਚੂਨ ਕੀ ਧੇਨੂ,
ਚਾਰ ਚਰਨ, ਤਿਹ ਕੀਨਾ ।੨੩।
ਭਾਨ, ਬਿਖਾਨ, ਪੂੰਛ, ਔ ਪ੍ਰਿਸ਼ਟੀ,
ਸਗਰੇ ਅੰਗ ਬਨਾਏ ।
ਤਿਮਰ ਸਮੇਤ ਰਾਤ ਜਬ ਹੋਈ
ਸੀਸ ਉਠਾਏ ਸਿਧਾਏ ।੨੪।
ਆਨ ਅਨੰਦਪੁਰ ਦ੍ਵਾਰ ਹੁਤੇ
ਜਿਹਗੋਪੈ ਲਿੰਪ ਸਯਾਨਾ ।
ਖਰੀ ਕਰੀ ਬਿਧ ਖਰੀ ਤਹਾਂ
ਤਬ ਡੋਰੀ ਗਰ ਬੰਧਾਨਾ ।੨੫।
ਪੂਰਯੋ ਚੌਂਕ ਧਰੇ ਕੁੱਛ ਅਛੱਤ
ਕੇਸਰ ਚੰਦਰ ਮਾਲਾ ।
ਅਰਚਨ ਚਰਚਨ ਕਰਕੈ ਸਭ
ਬਿਧੁ ਪੰਮਾ ਕੂਰ ਕੁਚਾਲਾ ।੨੬।
ਲਿਖਿਯੋ ਪੱਤ੍ਰ ਪਰ ਆਨ ਗਊ ਕੀ
ਤਯਾਗ ਅਨੰਦ ਪੁਰ ਜਾਵੋ ।
ਰਾਜਨ ਕੋ ਅਰ ਮਾਨ ਰਹੈ ਜਗ
ਨਿਕਟ ਬਸਹੁ ਸੁਖ ਪਾਵਹੁ ।੨੭।
ਏਕ ਬਾਰ ਤਜ ਕਿਤਕ ਸਮੈ ਮੈ
ਬਹੁਰ ਬਸੋ ਪੁਰ ਜਾਈ ।
ਇਮ ਲਿਖ ਕਰ ਕਾਗਦ ਢਿਗ ਰਖ ਕਰ
ਬਨਤਸਕਰ ਡਰ ਪਾਈ ।੨੮।

ਅਰਥਾਤ—ਪੰਮੇ ਸਮੇਤ ਕੁਝ ਪਹਾੜੀ ਰਾਜਿਆਂ ਅਨੰਦਪੁਰ ਦੇ ਵਡੇ ਦਰਵਾਜੇ ਅਗੇ (ਆਟੇ ਦੀ ਵਡੀ ਸਾਰੀ ਗਊ ਬਣਾ ਤੇ ਕਾਗਜ ਲਿਖ ਕੇ) ਸਭ ਕੁਝ ਰਖਕੇ ਆਪ ਚੋਰਾਂ ਵਾਂਗ ਡਰਕੇ ਹਨੇਰੀ ਰਾਤ ਵਿਚ ਆਪੋ ਆਪਣੇ ਘਰਾਂ ਵਲ ਦੌੜ ਗਏ ।

ਸਵੇਰੇ ਜਦ ਦ੍ਵਾਰ ਪਾਲ ਆਦਿਕਾਂ ਨੇ ਦਰਵਾਜ਼ਾ ਖੋਲਿਆ ਤਾਂ ਆਟੇ ਦੀ ਗਊ ਦਰ ਅਗੇ ਬਝੀ ਵੇਖਕੇ

ਬੜੇ ਹੈਰਾਨ ਹੋਏ ਅਤੇ—

ਸ੍ਰੀ ਕਲਗੀਧਰ ਨਿਕਟ ਗਏ ਤਬ
ਦੌਰਤ ਜਾਇ ਬਤਾਈ ।
ਪ੍ਰਭ ਜੀ ਪੁਰ ਕੈ ਪੌਰ ਅੱਗ੍ਰ ਹੀ
ਕਿਨ ਇਹ ਬਨਤ ਬਨਾਈ ।੩੧।...
ਸੁਨ ਪ੍ਰਭ ਦਾਸ ਪਠਯੋ ਪੁਰ
ਪੌਰਹਿ ਜਾਇ ਤਥਹਿ ਲੇ ਆਵਾ ।
ਕਾਗਦ ਤਬੈ ਪੜ੍ਹਾਵਨ ਕੀਨਾ
ਜਬ ਲਿਖਿਯੋ ਸੁਨ ਪਾਵਾ ।੩੩।
ਆਨ ਗਊ ਸਹਿਨ ਸਕੇ ਪ੍ਰਭ,
ਤਤ ਛਿਨ ਕੀਨਸ ਤਯਾਰੀ ।
ਕੂਚ ਕਰਨ ਕੋ ਬਜਯੋ ਦਮਾਮਾ,
ਸਭ ਕੇ ਸੂਰਤ ਧੁਨ ਡਾਰੀ ।੩੪।
ਹੋਇ ਰੰਕ ਸਮ ਦਈ ਸਪੱਥ 'ਗਊ' ਹੈ,
ਫੌਜੁ ਰਾਜ ਸਮਾਜਾ ।
ਮਮ ਜੈਸੇ ਛਤ੍ਰੀ ਨਹਿ ਮਾਨੈ,
ਤੌ ਭੀ ਨੀਕ ਨ ਕਾਜਾ ।੪੩।...
ਜੇ ਹਮ ਧੇਨ ਸੱਪਥ ਨਹਿ ਮਾਨੈ,
ਆਨ ਕੌਨ ਤਬ ਮਾਨੇ ।
ਦਯਾ ਸਿੰਘ ਚਿਤ ਸਮਝ ਬਿਚਾਰਹੁ,
ਰਿਪ ਜੀਵਤ ਹਤ ਜਾਨੇ ।੪੫।

—ਗੁਰ ਪ੍ਰਤਾਪ ਸੂਰਜ ਰੁਤ ੪ ਅੰਸੂ ੩੭

ਸ੍ਰੀ ਦਸਮੇਸ਼ ਜੀ ਨੇ ਨਦੇੜ ਤੋਂ ਬੰਦੇ ਬਹਾਦਰ ਨੂੰ ਦੁਸਟਾਂ ਦੇ ਸੰਘਾਰਨ ਵਾਸਤੇ ਜਦ ਪੰਜਾਬ ਭੇਜਿਆ ਤਾ ਇਤਹਾਸ ਦਸਦਾ ਹੈ ਕਿ ਬੰਦਾ ਬਹਾਦਰ (ਸਿੰਘਾਂ ਸਮੇਤ) ਜਿਸ ਵੀ ਜ਼ਾਲਮ ਨਵਾਬ ਨੂੰ ਮਾਰਕੇ ਉਸ ਪਰਗਣੇ ਉਤੇ ਕਬਜ਼ਾ ਕਰਨ ਤਾਂ ਸਭ ਤੋਂ ਪਹਿਲਾਂ ਉਹ (ਸ੍ਰੀ ਦਸਮੇਸ਼ ਦੇ ਸਿਧਾਂਤ ਅਨੁਸਾਰ) ਉਸ ਇਲਾਕੇ ਵਿਚੋਂ ਗਊ ਹੱਤਯਾ ਬੰਦ ਕਰਵਾਉਂਦੇ । ਇਸ ਗਲ ਦਾ ਸਬੂਤ ਸਿਖ ਇਤਹਾਸਕਾਰਾਂ ਤੋਂ ਇਲਾਵਾ ਬਾਦਸ਼ਾਹ ਬਹਾਦਰ ਸ਼ਾਹ ਦਾ ਇਕ ਰਪੋਰਟਰ ਅਪਨੀ ਰਿਪੋਟ ਵਿਚ ਜੋ ਲਿਖਕੇ ਬਾਦਸ਼ਾਹ ਨੂੰ ਭੇਜਦਾ ਹੈ ਉਸਦਾ ਪੰਜਾਬੀ ਅਨੁਵਾਦ ਡਾ. ਗੰਡਾ ਸਿੰਘ ਨੇ ਇਸ ਤਰ੍ਹਾਂ ਕੀਤਾ ਹੋਇਆ ਹੈ—

(ਬੰਦਾ ਸਿੰਘ) ਖਾਲਸੇ ਦੀਆਂ ਸਭ ਫੌਜਾਂ ਦਾ ਸਨੀਚਰਵਾਰ ਤੋਂ ਸਰਹੰਦ ਤੇ ਕਬਜਾ ਹੋ ਗਿਆ ਹੈ । ਉਨ੍ਹਾਂ ਨੇ ਮੁਸਲਮਾਨਾਂ ਨੂੰ ਤਾਕੀਦ ਕੀਤੀ ਹੈ ਕਿ ਐਤਵਾਰ ਤੋਂ ਕੋਈ (ਗਊ ਆਦਿ) ਜਾਨਵਰ ਨਾ ਮਾਰਿਆ ਜਾਵੇ ।

—(ਮਖਜ਼ਨ ਤਵਾਰੀਖ ਖਾਲਸਾ)
ਅ: ਡਾ. ਗੰਡਾ ਸਿੰਘ

ਜਿਸ ਤਰ੍ਹਾਂ ਬੰਦੇ ਬਹਾਦਰ ਨੇ ਕਾਬਜ ਸਭ ਪਰਗਣਿਆਂ ਵਿਚੋਂ ਗਊ-ਬਧ ਬੰਦ ਕਰਨ ਦੇ ਅਨੇਕਾਂ ਹੀ ਪ੍ਰਮਾਣ ਮਿਲਦੇ ਹਨ । ਇਸੇ ਤਰ੍ਹਾਂ ਸਿਖ ਰਾਜ ਤੇ ਖਾਸ ਕਰਕੇ ਮਹਾਰਾਜਾ ਰਣਜੀਤ ਸਿੰਘ ਦੇ ਰਾਜ ਵੇਲੇ ਸਭ ਪੰਜਾਬ ਵਿਚ ਗਊ ਹਤਿਆ ਉਤੇ ਸਖਤ ਪਾਬੰਦੀ ਤੋਂ ਇਲਾਵਾ ਇਹ ਭੀ ਹੁਕਮ ਜਾਰੀ ਸੀ, ਕਿ ਪੰਜਾਬ ਦੇ ਰਸਤੇ ਏਧਰ ਓਧਰ ਜਾਂਦਾ ਕੋਈ ਸੈਲਾਨੀ ਜਾਂ ਹੁਕਮਰਾਨ 'ਗਊ ਮਾਸ ਦਾ ਪ੍ਰਯੋਗ ਕਿਸੇ ਹਾਲਤ ਵਿਚ ਵੀ ਨਾ ਕਰੇ । ਪੰਜਾਬ ਵਿਚ ਇਨ੍ਹਾਂ ਹੁਕਮਾਂ ਉਤੇ ਸਖਤੀ ਨਾਲ ਅਮਲ ਕੀਤਾ ਕਰਵਾਇਆ ਜਾਂਦਾ ਸੀ ।

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਗਊ ਰਖਿਆ ਦੇ ਉਪਦੇਸ਼ ਦੀ ਪਾਲਣਾ ਕਰਦਿਆਂ ਨਾਮਧਾਰੀ ਧਰਮੀ ਸੂਰਬੀਰਾਂ ਨੇ ਜਿਵੇਂ ਬੁਚੜ ਬਧ ਕਰਕੇ ਕੁਰਬਾਨੀਆਂ ਦਿਤੀਆਂ, ਉਸਦੀ ਬਾਬਤ ਗਿ. ਗਿਆਨ ਸਿੰਘ ਜੀ ਪੰਥ ਪ੍ਰਕਾਸ਼ ਵਿਚ ਇਸ ਤਰ੍ਹਾਂ ਲਿਖਦੇ ਹਨ—

ਹਿੰਮਤ ਕਮਰ ਬਾਂਧ ਨਾਮਧਾਰੀ ਸਿੰਘੋਂ ਤਬ,
ਬੂਚੜ ਬਿਦਾਰੇ ਹਤਿਆਰੇ ਬਹੁ ਠੌਰ ਪੈ ।
ਸੁਧਾਸਰ ਆਦਿ ਠੌਰ ਔਰ ਹਿੰਦੂ ਨਾਮੀ ਗਾਮੀ,
ਅੰਗ੍ਰੇਜ਼ੋਂ ਗਹਿ ਕੈ ਦੁਖਿਆਰੇ ਕੀਨੇ ਗੌਰ ਪੈ ।
ਦੈਨ ਲਾਗੇ ਫਾਂਸੀ ਜਬ ਆਏ ਕੂਕੇ ਖੁਦ ਤਬ,
ਕਾਤਲ ਸਬੂਤ ਆਪ ਬੀਏ ਸਭ ਤੌਰ ਪੈ ।
ਖੁਸ਼ੀ ਹੋਇ ਦਏ ਸੀਸ ਗਏ ਈਸ ਲੋਕ ਮਾਂਹਿ,
ਕੋਟਲੇ ਮਲੇਰ ਫੇਰ ਥਯੋ ਸਾਕਾ ਔਰ ਪੈ ।੨੫।
ਕੂਕੇ ਸਿੰਘ ਸਾਠ ਕੋ ਠਾਟ ਕੇ ਮਰਨ ਹਿਤ,
ਮਾਰ ਕੈ ਕਸਾਈਆਂ ਕੋ ਗਾਈਆਂ ਬਚਾਈਆਂ ।

ਕੋਟਲੇ ਦੀ ਤੁਰਕਾਨੀ ਤੇ ਪਠਾਨੀ ਫੌਜ,
ਸਿੰਘਨ ਸੋਂ ਲੜੀ ਇਨੈ ਮਾਰ ਕੈ ਹਟਾਈਆਂ ।
ਫੌਜ ਪਟਿਆਲੇ ਨੇ ਬਿਸਾਲੇ ਜਾਇ ਦਏ ਸੰਗ,
ਕਸਮੈਂ ਉਠਾਇ ਲਾਖ ਦੀਏ ਪਕੜਾਈਆਂ ।
ਉਡੇ ਸੋਊ ਤੋਪੋਂ ਆਗੇ ਅਨੁਰਾਗੇ ਸ਼ਬਦੋਂ ਸੇ,
ਖੁਸ਼ੀ ਹੋਇ ਬਡਭਾਗੇ ਧਰਮ ਹਿਤਾਈਆਂ ।੨੯।

ਜਿਥੇ ਗਊ ਗ੍ਰੀਬ ਦੀ ਰਖਿਆ ਵਾਸਤੇ ਅਨੇਕਾਂ ਨਾਮਧਾਰੀ ਸਿੰਘ ਤੋਪਾਂ, ਫਾਂਸੀਆਂ, ਕਾਲੇ ਪਾਣੀ ਦੀ ਸਜ਼ਾਵਾਂ ਪਾਂ ਦੁਆਰਾ ਸ਼ਹੀਦ ਹੋਏ ਉਥੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਬਿਦੇਸ਼ ਲਿਜਾਇਆ ਗਿਆ। ਪਰ ਬਿਦੇਸ (ਰੰਗੂਨ) ਜਾਕੇ ਵੀ ਸਚੇ ਪਾਤਸ਼ਾਹ ਅਪਣੇ ਹੁਕਮ ਨਾਮਿਆਂ ਵਿਚ ਲਿਖਕੇ ਭੇਜਦੇ ਰਹੇ, ਕਿ "ਸਾਨੂੰ ਗਊਆਂ ਦਾ ਬਹੁਤ ਦੁਖ ਹੈ, ਕਿਉਂਕਿ ਗਊਆਂ ਵਿਚ ਗੁਣ ਬਹੁਤ ਹਨ; ਅਉਗਣ ਕੋਈ ਭੀ ਨਹੀਂ" ।

ਅਥਵਾ—"ਜੋ ਜੇ ਤਾਂ ਗੁਰੂ ਸਾਹਿਬ ਨੇ ਗਊਆਂ ਉਤੇ ਰਛਿਆ ਕੀਤੀ, ਤਾਂ ਕੀਤੀ। ਨਹੀਂ ਤਾਂ ਸਾਰੀ ਪ੍ਰਿਥਮੀ ਬੜਾ ਦੁਖ ਪਾਵੇਗੀ। ਕਿਸ ਕਰਕੇ ਗਾਂਈਂ ਤਾਂ ਖਿਲੇ ਖਾਇ ਲੈਣਗੇ, ਗਾਈ ਦੇ ਖਾਣੇ ਕਰਕੇ ਨ ਬੈਲ ਮਿਲੇਗਾ ਗਰੀਬਾਂ ਨੂੰ ਨ ਬਰਖਾ ਹੋਊਗੀ।...ਆਦਿਕ।

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਚੀਨੀ ਵਾਲੇ ਪ੍ਰੀਤਮ ਦੀ ਅਜਿਹੀ ਇਛਾ ਪੂਰਤੀ ਵਾਸਤੇ ਜਿਥੇ ਸਭ ਨਾਮਧਾਰੀਆਂ ਨੂੰ ਘਰਾਂ ਵਿਚ ਗਊਆਂ ਪਾਲਣ ਦਾ ਹੁਕਮ ਦਿਤਾ ਉਥੇ ਪਹਿਲਾਂ ਸ੍ਰੀ ਭੈਣੀ ਸਾਹਿਬ ਤੇ ਫਿਰ ਸ੍ਰੀ ਜੀਵਨ ਨਗਰ ਗਊਆਂ ਦੇ ਵਡੇ ਵਡੇ ਫਾਰਮ ਬਣਾਏ, ਅਤੇ ਇਨ੍ਹਾਂ ਫਾਰਮਾਂ ਦੀਆਂ ਗਊਆਂ ਤੋਂ ੭੫ ਪੌਂਡ ਤਕ ਦੁਧ ਪ੍ਰਾਪਤ ਕੀਤਾ। ਉਥੇ ਹੁਣ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਸਚੇ ਪਾਤਸ਼ਾਹ ਇਨ੍ਹਾਂ ਫਾਰਮਾਂ ਦੁਆਰਾ ਸੈਂਕੜੇ ਗਊਆਂ ਦੀ ਪਾਲਣਾ ਪੋਸਣਾ ਕਰਕੇ ਤੇ ਸਭ ਨਾਮਧਾਰੀਆਂ ਨੂੰ ਘਰਾਂ ਵਿਚ ਗਊਆਂ ਰਖਣ ਦੀ ਪ੍ਰੇਰਣਾ ਦੇ ਕੇ ਗੁਰੂ ਨਾਨਕ ਦੇਵ ਜੀ ਦੇ ਅਪਨਾਏ ਗਊ ਰਖਿਆ ਦੇ ਸਿਧਾਂਤ ਨੂੰ ਅਮਲੀ ਰੂਪ ਦੇ ਰਹੇ ਹਨ। ਇਸਤਰ੍ਹਾਂ ਸਿਖ ਪ੍ਰੰਪਰਾ ਨਾਲ ਗਊ ਦਾ ਅਤੁਟ ਸਬੰਧ ਜੁੜਿਆ ਔਂਦਾ ਹੈ ਤੇ ਜੁੜਿਆ ਰਹੇਗਾ।

ਲੁਧਿਆਣਾ ਸ਼ਹਿਰ ਵਿਖੇ

# ਮਹਾਨ ਨਗਰ-ਕੀਰਤਨ

**ਦਲੀਪ ਸਿੰਘ ਨਾਮਧਾਰੀ**

ਪ੍ਰਧਾਨ ਸ: ਹਿੰ: ਨਾ: ਵਿਦਿਅਕ ਜਥਾ

ਦੁਨੀਆਂ ਦੇ ਇਤਿਹਾਸ ਨੂੰ ਆਰੰਭ ਕਾਲ ਤੋਂ ਹੀ ਅਨੇਕਾਂ ਮਹਾਂ ਪੁਰਖਾਂ, ਪੈਗੰਬਰਾਂ, ਅਵਤਾਰਾਂ, ਫ਼ਿਲਾਸਫ਼ਰਾਂ ਅਤੇ ਸਿਆਸਤਦ ਨਾ ਨੇ ਸ਼ਿੰਗਾਰਿਆ ਹੈ। ਉਸ ਦੀਆਂ ਹਨੇਰੀਆਂ ਰਾਹਾਂ ਨੂੰ ਆਪਣੇ ਵਿਚਾਰਾਂ, ਕਰਨੀਆਂ ਅਤੇ ਕੁਰਬਾਨੀਆਂ ਨਾਲ ਰੁਸ਼ਨਾਇਆ ਹੈ। ਪਰ ਸਤਿਗੁਰੂ ਰਾਮ ਸਿੰਘ ਜੀ ਮਹਾਰਾਜ ਦੀ ਮਹਾਨ ਪ੍ਰਕਾਸ਼ਮਈ ਸ਼ਖਸੀਅਤ ਦੀ ਮਾਨਵਤਾ ਦੇ ਇਤਿਹਾਸ ਵਿਚ ਛਬ ਵਖਰੀ, ਪ੍ਰਤਿਭਾ ਨਿਰਾਲੀ, ਸ਼ਾਨ ਅਲੌਕਿਕ ਅਤੇ ਮਹਿਮਾ ਅਗਾਧ ਬੋਧ ਤੇ ਅਪਰੰਅਪਾਰ ਹੈ।

ਅਜ ਤਕ ਦੇ ਇਤਿਹਾਸ ਵਿੱਚ ਕਿਤੇ ਵੀ ਐਸੀ ਮਿਸਾਲ ਨਹੀਂ ਮਿਲਦੀ ਜਿਵੇਂ ਦਸਵੇਂ ਪਾਤਸ਼ਾਹ ਵਾਂਗ ਮਾਨਵਤਾ ਦੇ ਕਲਿਆਣ ਲਈ, ਜ਼ੁਲਮ ਅਨਿਆਏ ਅਤੇ ਕੱਟੜਵਾਦੀ ਫਿਰਕੂ ਸਮਾਜ ਦੇ ਖਿਲਾਫ਼ ਧਰਮ ਯੁਧ ਕਰਦਿਆਂ ਆਪ ਦੇਸ਼ੋਂ ਬਦੇਸ਼ ਹੋ ਗਏ ਅਤੇ ਮਹਾਨ ਆਦਰਸ਼ਾਂ ਦੀ ਪੂਰਤੀ ਲਈ ਏਨੀਆਂ ਕੁਰਬਾਨੀਆਂ ਕੀਤੀਆਂ ਹੋਣ ਅਤੇ ਬਾਣੀ ਦੇ ਇਨ੍ਹਾਂ ਸ਼ਬਦਾਂ ਨੂੰ ਅਮਲੀ ਰੂਪ ਵਿਚ ਸੱਚ ਕਰ ਵਿਖਾਇਆ ਹੋਵੇ।

"ਯਹੀ ਕਾਜ ਧਰਾ ਹਮ ਜਨਮੰ ॥
ਸਮਝ ਲੇਹੁ ਸਾਧੂ ਸਭ ਮਨਮੰ ॥
ਧਰਮ ਚਲਾਵਨ ਸੰਤ ਉਬਾਰਨ ॥
ਦੁਸਟ ਸਭਨ ਕੋ ਮੂਲ ਉਪਾਰਨ ॥"

ਇਸੇ ਹੀ ਨਿਸ਼ਾਨੇ ਨੂੰ ਮੁਖ ਰਖ ਕੇ ਗੁਰੂ ਗੋਬਿੰਦ ਸਿੰਘ ਜੀ ਦੇ ਬਣਾਏ ਹੋਏ ਖਾਲਸੇ ਨੂੰ ਮੁੜ ਪਿਉਂਦ ਲਾ ਕੇ ਸੰਤ ਖਾਲਸਾ ਪੈਦਾ ਕਰ ਦਿਤਾ। ਇਹ ਕੋਈ ਵਖਰਾ ਮਜ਼੍ਹਬ ਨਹੀਂ ਸੀ ਸਿਰਜਿਆ ਗਿਆ ਅਤੇ ਨਾ ਹੀ ਕੋਈ ਦੁਨੀਆਵੀ ਸਲਤਨਤ ਹੀ ਕਾਇਮ ਕਰਨੀ ਸੀ। ਉਨ੍ਹਾਂ ਦਾ ਉਦੇਸ਼ ਸਿਰਫ਼ ਸਚਾਈ, ਇਨਸਾਫ਼, ਪ੍ਰਸਪਰ ਮੁਹੱਬਤ ਅਤੇ ਮਨੁਖੀ ਏਕਤਾ ਲਈ ਸੀ। ਏਹੀ ਉਦੇਸ਼ ਸ੍ਰੀ ਸਤਿਗੁਰੂ ਹਰੀ ਸਿੰਘ ਜੀ, ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਆਪਣੇ ਜੀਵਨ ਕਾਲ ਵਿਖੇ ਮੁਖ ਰਖੇ ਅਤੇ ਅਜ ਵਰਤਮਾਨ ਸਤਿਗੁਰੂ, ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਵੀ ਇਨ੍ਹਾਂ ਦੇ ਅਨੁਸਾਰ ਹੀ ਸਿੱਖੀ ਨੂੰ ਸੇਧ ਦੇ ਰਹੇ ਹਨ। ਸਵਾ ਲਖ ਸਾਧਾਰਨ ਪਾਠਾਂ ਦੇ ਭੋਗ ਪਵਾਉਣੇ, ਮਹਾਨ ਸ਼ਤ ਚੰਡੀ ਹਵਨ ਯਗ ਕਰਨੇ, ਇਕ ਘੰਟਾ ਹਰ ਸਰੀਰ ਨੂੰ ਹਰ ਰੋਜ਼ ਨਾਮ ਸਿਮਰਨ ਕਰਨ ਦਾ ਹੁਕਮ ਦੇਣਾ, ਇਕ ਸਾਧਾਰਨ ਪਾਠ ਪ੍ਰਤੀ ਘਰ ਹਰ ਮਹੀਨੇ ਕਰਨ ਲਈ ਹੁਕਮ ਕਰਨਾ, ਕੀਰਤਨ ਦੀ ਪਰਿਪਾਟੀ ਉਵੇਂ ਹੀ ਕਾਇਮ ਰਖਣਾ ਆਦਿ ਨਿਤ ਦੇ ਹੋਰ ਕਾਰਜਾਂ ਤੇ ਅਜ ਅਸੀਂ ਮਾਣ ਕਰ ਸਕਦੇ ਹਾਂ ਕਿ ਇਸ ਤਰ੍ਹਾਂ ਦੇ ਘੋਰ ਕਲਿਜੁਗੀ ਸਮੇਂ ਵਿਚ ਵੀ ਅਜ ਸਾਨੂੰ ਇਸ ਪਾਸੇ ਲਾਈ ਜਾ ਰਹੇ ਹਨ।

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਇਨ੍ਹਾਂ ਉਦੇਸ਼ਾਂ ਸਚਾਈ, ਇਨਸਾਫ਼, ਪਰਸਪਰ ਮੁਹੱਬਤ ਅਤੇ ਮਨੁਖੀ ਏਕਤਾ ਦੀ ਮਸ਼ਾਲ ਨੂੰ ਹੋਰ ਨਿਖਾਰ ਦਿਤਾ ਜਦੋਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਆਗਿਆ ਅਨੁਸਾਰ ਸਰਬ ਹਿੰਦ ਨਾਮਧਾਰੀ ਵਿਦਿਅਕ ਜਥੇ ਦੇ ਮੁਖੀ ਸੇਵਾਦਾਰਾਂ ਨੇ ਨਾਮਧਾਰੀ ਸੰਗਤ ਲੁਧਿਆਣਾ ਦੇ ਨਾਲ ਮਿਲ ਕੇ 18 ਜਨਵਰੀ 1983 ਦੇ ਇਤਿਹਾਸਕ ਦਿਹਾੜੇ (ਜੋ ਕਿ 17-18 ਜਨਵਰੀ ਦੇ ਦੇਸ਼ ਆਜ਼ਾਦੀ ਲਈ ਤੋਪਾਂ ਅਗੇ ਉੱਡੇ ਮਹਾਨ ਸ਼ਹੀਦਾਂ ਨੂੰ ਸਮਰਪਿਤ) ਹੈ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ 168ਵੇਂ ਆਗਮਨ ਦਿਵਸ (ਬਸੰਤ ਪੰਚਮੀ) ਤੋਂ ਇਕ ਦਿਨ ਪਹਿਲਾਂ ਮਹਾਨ ਨਗਰ-ਕੀਰਤਨ ਯਾਤਰਾ ਕੀਤੀ।

ਹਜ਼ਾਰਾਂ ਨਰ ਨਾਰੀਆਂ ਦੀਆਂ ਹੁਮ ਹੁਮਾ ਕੇ ਜੁੜੀਆਂ ਭੀੜਾਂ ਦੇ ਵਿਚਕਾਰ ਉੱਚੀ ਜ਼ਗ੍ਹਾ ਤੇ ਸੁਸ਼ੋਭਿਤ ਹੋ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਇਸ ਯਾਤਰਾ ਨੂੰ ਆਰੰਭ ਕਰਨ ਲਈ ਆਪਣੀ ਖੁਸ਼ੀਆਂ ਭਰਪੂਰ ਅਸ਼ੀਰਵਾਦ ਦਿਤੀ। ਪੰਡਤ ਗੋਪਾਲ ਸਿੰਘ ਜੀ ਦੁਆਰਾ ਕੀਤੀ ਗਈ ਅਰਦਾਸ ਤੇ ਬੋਲੇ ਸੋ ਨਿਹਾਲ ਦੇ ਜੈਕਾਰਿਆਂ ਦੀ ਗੂੰਜ ਵਿਚਕਾਰ ਇਸ ਨਗਰ ਕੀਰਤਨ

ਯਾਤਰਾ ਦਾ ਆਰੰਭ ਸ੍ਰੀ ਸਤਿਗੁਰੂ ਰਾਮ ਸਿੰਘ ਮਿਊਨਿਸਪਲ ਪਾਰਕ ਪ੍ਰਤਾਪ ਨਗਰ ਲੁਧਿਆਣਾ ਤੋਂ ਠੀਕ ਦਿਨ ਦੇ 11-45 ਵਜੇ ਹੋਇਆ।

ਸਤਿਗੁਰੂ ਰਾਮ ਸਿੰਘ ਜੀ ਦੇ ਮਾਨਵੰਤਾ ਲਈ ਪਿਆਰ, ਉਨ੍ਹਾਂ ਦੀ ਵੀਰਤਾ, ਨਿਡਰਤਾ, ਪੂਰਨ ਨਾ-ਮਿਲਵਰਤਣ ਲਹਿਰ ਦੇ ਸੰਚਾਲਕ, ਸ਼ਹੀਦਾਂ ਦੇ ਸਿਰਤਾਜ, ਆਜ਼ਾਦੀ ਦੀ ਖਾਤਰ ਆਪ ਦੇਸ਼ ਤੋਂ ਬਦੇਸ਼ ਜਲਾਵਤਨ ਹੋ ਚੁਕੇ ਇਸ ਮਹਾਨ ਗੁਰੂ ਦੇ ਗੁਣ ਗਾਇਨ ਕਰਦੀ ਜਨਤਾ ਦੀਆਂ ਵਹੀਰਾਂ 200 ਦੇ ਕਰੀਬ ਟ੍ਰੈਕਟਰ, ਟਰਾਲੀਆਂ, ਟਰੱਕਾਂ ਤੇ ਬੱਸਾਂ ਆਦਿ ਵਿਚ ਸ਼ਹਿਰ ਵਿਚਲੇ ਬਣਾਏ ਗਏ 20 ਕਿਲੋਮੀਟਰ ਰੂਟ ਤੇ ਚਲਦੀਆਂ ਗਈਆਂ। ਪਿੰਡਾਂ, ਸ਼ਹਿਰਾਂ ਤੇ ਨਾਲ ਲਗਦੇ ਰਾਜਾਂ ਵਿਚੋਂ ਸੰਗਤ ਨੇ ਹਿੱਸਾ ਲਿਆ। ਹਰ ਧਰਮ, ਹਰ ਫਿਰਕੇ, ਹਰ ਸੰਪ੍ਰਦਾਏ, ਹਰ ਖਿਆਲ ਦੇ ਲੋਕਾਂ ਇਸ ਮਹਾਨ ਨਗਰ ਕੀਰਤਨ ਵਿਚ ਸ਼ਾਮਲ ਹੋ ਕੇ ਜਨਮ ਸਫ਼ਲਾ ਕੀਤਾ। ਸਨਾਤਨ ਧਰਮ, ਆਰੀਆ ਸਮਾਜ, ਡੰਡੀ ਸ੍ਵਾਮੀ, ਅਕਾਲੀ ਜੱਥਾ ਸ਼ਹਿਰੀ, ਇਸਤ੍ਰੀ ਅਕਾਲੀ ਜੱਥਾ, ਰਾਮਗੜ੍ਹੀਆ ਫੈਡਰੇਸ਼ਨ, ਨਿਹੰਗ ਸਿੰਘਾਂ ਦਾ ਜੱਥਾ, ਮੁਸਲਮਾਨਾਂ ਦਾ ਜੱਥਾ, ਭਾਟੜੇ ਸਿੱਖਾਂ ਦਾ ਜੱਥਾ, ਸੰਤ ਸਿਆੜ੍ਹ ਵਾਲੇ, ਸੰਤ ਸਿਉੜੇ, ਸਿੱਧ ਸਰ ਵਾਲੇ ਅਤੇ ਹੋਰ ਕਈ ਸਾਧਾਂ ਦੇ ਜੱਥੇ ਸ਼ਾਮਲ ਹੋਏ। ਪੈਰ, ਪੈਰ ਉੱਪਰ ਬਗੈਰ ਕਿਸੇ ਵਿਤਕਰੇ ਦੇ ਸ਼ਹਿਰ ਦੇ ਲੋਕਾਂ ਨੇ ਇਸ ਅਨੋਖੀ, ਸੁੰਦਰ ਤੇ ਬੇਮਿਸਾਲ ਪੁਰ ਅਮਨ ਨਗਰ ਕੀਰਤਨ ਦੇ ਸੁਆਗਤ ਵਿਚ ਅੱਖੀਆਂ ਵਿਛਾਈਆਂ। ਵੀਹ ਕਿਲੋਮੀਟਰ ਲੰਬਾ ਮਾਰਗ ਜਿਸ ਨੂੰ ਸ਼ਹਿਰ ਨਿਵਾਸੀਆਂ ਨੇ ਸ਼ਹਿਰ ਦੇ ਸਾਰੇ ਚੌਂਕਾਂ ਨੂੰ ਫੁੱਲਾਂ ਦੀਆਂ ਝਾਲਰਾਂ ਤੇ 100 ਦੇ ਕਰੀਬ ਸੁੰਦਰ ਗੇਟ ਬਣਾ ਕੇ ਸ਼ਿੰਗਾਰਿਆ ਹੋਇਆਸੀ।

ਇਸ ਯਾਤਰਾ ਦੇ ਅੱਗੇ ਚਲ ਰਹੇ ਅਨੇਕਾਂ ਹੀ ਮੋਟਰ ਸਾਈਕਲ, ਸਕੂਟਰਾਂ ਤੇ ਸਵਾਰ ਨਾਮਧਾਰੀ ਨੌਜਵਾਨ, ਉਪ੍ਰੰਤ ਸਰਬ ਹਿੰਦ ਨਾਮਧਾਰੀ ਵਿਦਿਅਕ ਜੱਥੇ ਦਾ ਸ਼ਬਦੀ ਜੱਥਾ ਜਿਹੜਾ ਕਿ ਸਾਰਾ ਪੰਧ ਪੈਦਲ ਹੀ ਮੋਰ ਦੀ ਚਾਲੇ ਨੱਚਦੇ, ਟੱਪਦੇ ਖੁਸ਼ੀ ਵਿਚ ਖੀਵੇ ਹੁੰਦੇ ਹੋਏ ਉੱਚੀਆਂ ਉੱਚੀਆਂ ਹੇਕਾਂ ਵਿਚ ਸ਼ਬਦ ਪੜ੍ਹਦੇ ਗੁਰੂ ਰਾਮ ਸਿੰਘ ਜੀ ਦੇ ਗੁਣ ਗਾਇਨ ਕਰਦੇ ਹੋਏ ਜਾ ਰਹੇ ਸਨ। ਉਪ੍ਰੰਤ ਲੁਧਿਆਣੇ ਦੇ ਗਤਕਾ-ਪਾਰਟੀ ਵਾਲੇ ਆਪਣੇ ਕਰਤਬ ਦਿਖਾਂਦੇ ਜਾਰਾਂ ਸਨ। ਫਿਰ ਪੰਜ ਚਿੱਟੇ ਰੰਗ ਦੇ ਅਰਬੀ ਨਸਲ ਦੇ ਘੋੜਿਆਂ ਤੇ ਸਫ਼ੇਦ ਝੂਲਦੇ ਹੋਏ ਝੰਡੇ ਹੱਥਾਂ 'ਚ ਫੜੀ ਪੰਜ ਸੂਰਬੀਰ ਤਿਆਰ ਬਰ ਤਿਆਰ ਬੈਠੇ ਹੋਏ ਸਨ।

ਇਨ੍ਹਾਂ ਦੇ ਪਿਛੇ ਜੀਪ 'ਚ ਬੈਠੇ ਜਾ ਰਹੇ ਸਨ :— ਸ੍ਰੀ ਹਰਵਿੰਦਰ ਸਿੰਘ ਜੀ ਹੰਸਪਾਲ ਐਮ. ਪੀ., ਸ੍ਰੀ ਓਮ ਪ੍ਰਕਾਸ਼ ਗੁਪਤਾ ਐਮ. ਐਲ. ਏ., ਸ: ਜਗਦੇਵ ਸਿੰਘ ਜੱਸੋਵਾਲ ਐਮ. ਐਲ. ਏ. ਤੇ ਹੋਰ ਪਤਵੰਤੇ ਸੱਜਣ ! ਫਿਰ ਹੋਰ ਕਾਰਾਂ ਤੋਂ ਬਾਅਦ ਸਨ ਟ੍ਰੈਕਟਰ, ਟਰਾਲੀਆਂ ਤੇ ਸ਼ਬਦੀ ਜੱਥਿਆਂ ਦਾ ਇਕ ਨਾ-ਮੁਕਣ ਵਾਲਾ 5 ਕਿਲੋਮੀਟਰ ਲੰਬਾ ਨਗਰ-ਕੀਰਤਨ (ਜਲੂਸ)। ਇਕ ਹੋਰ ਸਰਸੇ ਤੋਂ ਆਈ ਗਤਕਾ ਪਾਰਟੀ ਵੀ ਆਪਣੇ ਕਰਤਬ ਦਿਖਾਲਦੀ ਜਾ ਰਹੀ ਸੀ।

ਸਫ਼ੇਦ ਦਸਤਾਰਾਂ ਵਾਲੇ, ਨੀਲੀਆਂ-ਕਾਲੀਆਂ ਵ ਲੇ, ਪੀਲੀਆਂ ਟੋਪੀਆਂ ਵਾਲੇ ਤੇ ਹੋਰ ਰੰਗ ਬਰੰਗੀ ਪੱਗਾਂ ਵਾਲੇ ਇਸ ਜਲੂਸ ਵਿਚ ਸ਼ਾਮਲ ਸਨ। ਇਸ ਸਾਰੇ ਨਗਰ ਕੀਰਤਨ ਯਾਤਰਾ ਦੇ ਦੌਰਾਨ ਹਵਾਈ ਜਹਾਜ਼ ਰਾਹੀਂ ਫੁੱਲ ਸੁਟੇ ਜਾ ਰਹੇ ਸਨ।

ਹਰ ਤੀਜੀ ਟਰਾਲੀ ਤੇ ਲਾਊਡ ਸਪੀਕਰ ਦੁਆਰਾ, ਜਥੇਦਾਰ, ਪ੍ਰਚਾਰਕ ਢੋਲਕੀ-ਛੈਣਿਆਂ ਦੇ ਨਾਲ ਆਪਣੇ ਸ਼ਬਦੀ ਜਥਿਆਂ ਨਾਲ ਸ਼ਬਦ ਕੀਰਤਨ ਕਰ ਰਹੇ ਸਨ ਤੇ ਬਾਕੀ ਦੀ ਸੰਗਤ ਉਨ੍ਹਾਂ ਨਾਲ ਸਾਥ ਦੇ ਰਹੀ ਸੀ। ਇਕ ਟਰਾਲੀ ਤੇ ਸ਼ਹਿਰ ਦੇ ਮੰਨੇ ਹੋਏ ਉਦਯੋਗਕਾਰ ਮੈਸ: ਗੁਰਮੁਖ ਸਿੰਘ ਐਂਡ ਸੰਨਜ਼ ਦੇ ਵੱਡੇ ਸਪੁੱਤਰ ਸ: ਭਗਤ ਸਿੰਘ ਜੀ ਜੋ ਕਿ ਰਾਮਗੜ੍ਹੀਆ ਗੁਰਦੁਆਰਾ ਮਿਲਰ ਗੰਜ ਤੇ ਰਾਮਗੜ੍ਹੀਆ ਸਕੂਲਾਂ ਕਾਲਜਾਂ ਦੇ ਪ੍ਰਧਾਨ ਹਨ। ਆਦਮ ਕੱਦ ਦੀ ਸਤਿਗੁਰੂ ਰਾਮ ਸਿੰਘ ਜੀ ਦੀ ਤਸਵੀਰ ਨੂੰ ਫੁੱਲਾਂ ਨਾਲ ਸਜਾ ਆਪਣੇ ਸ਼ਬਦੀ ਜੱਥੇ ਨਾਲ ਕੀਰਤਨ ਕਰਦੇ ਜਾ ਰਹੇ ਸਨ। ਇਕ ਹੋਰ ਟਰਾਲੀ ਨਿਹੰਗ ਸਿੰਘਾਂ ਦੀ ਸ਼ਬਦ ਕੀਰਤਨ

ਕਰਦੀ ਜਾ ਰਹੀ ਸੀ, ਦੰਡੀ ਸਵਾਮੀ ਵਾਲੇ ਪੀਲੀਆਂ ਟੋਪੀਆਂ ਪਹਿਨੀ ਗੀਤ ਗਾਂਦੇ ਜਾ ਰਹੇ ਹਨ। ਮੁਸਲ-ਮਾਨ ਕਵਾਲ ਮਲੇਰਕੋਟਲੇ ਵਾਲੇ ਸਤਿਗੁਰੂ ਰਾਮ ਸਿੰਘ ਜੀ ਨੂੰ ਕਵਾਲੀਆਂ ਰਾਹੀਂ ਪ੍ਰਤੱਖ ਹੀ ਸ਼ਬਦਾਂ ਰਾਹੀਂ ਪ੍ਰਗਟ ਕਰਦੇ ਜਾ ਰਹੇ ਸਨ। ਮਾਈਆਂ ਦੇ ਸ਼ਬਦੀ ਜਥੇ, ਨਾਮਧਾਰੀ ਸਿੰਘਾਂ ਦੇ ਹੱਲੇ ਦੇ ਸ਼ਬਦ ਪੜ੍ਹਨ ਵਾਲੇ ਜੱਥੇ ਇਕ ਅਨੋਖਾ ਹੀ ਨਜ਼ਾਰਾ ਪੇਸ਼ ਕਰੀ ਜਾ ਰਹੇ ਸਨ। ਸਭ ਏਨੇ ਮਸਤੀ ਦੇ ਵਿਚ ਰੰਗੇ ਸਨ ਕਿ ਪੰਜ ਘੰਟੇ ਲਗਾਤਾਰ ਉੱਚੀ ਅਵਾਜ਼ ਵਿਚ ਬੋਲਦੇ ਰਹਿਣ ਤੋਂ ਬਾਅਦ ਵੀ ਕਿਤੇ ਕੋਈ ਥਕੇਵਾਂ ਨਹੀਂ ਕਿਤੇ ਕੋਈ ਅਕੇਵਾਂ ਨਜ਼ਰ ਨਹੀਂ ਸੀ ਪੈ ਰਿਹਾ।

ਸ਼ਾਮ ਨੂੰ 5-6 ਦੇ ਦਰਮਿਆਨ ਇਸ ਜਲੂਸ ਦੀ ਸਮਾਪਤੀ ਵਾਪਸ ਸਤਿਗੁਰੂ ਰਾਮ ਸਿੰਘ ਮਿਯੂ-ਨਿਸਪਲ ਪਾਰਕ ਵਿਖੇ ਹੋਈ ਜਿਥੇ ਸ੍ਰੀ ਮਹਾਰਾਜ ਬੀਰ ਸਿੰਘ ਜੀ ਬਾਹਰੋਂ ਆਏ ਜਥਿਆਂ ਨੂੰ ਸਿਰੋਪੇ ਦੇ ਕੇ ਸਨਮਾਨਦੇ ਜਾ ਰਹੇ ਸਨ।

ਲੰਗਰ ਦੀ ਸੇਵਾ ਸੰਤ ਗੁਰਮੁਖ ਸਿੰਘ ਜੀ ਪ੍ਰਤਾਪ ਇੰਡਸਟਰੀਜ਼ ਵਾਲਿਆਂ ਆਪਣੇ ਜ਼ਿਮੇ ਲਈ ਹੋਈ ਸੀ। ਭਾਵੇਂ ਵਕਤ ਥੋੜ੍ਹੇ ਵਿਚ ਹੀ ਉਨ੍ਹਾਂ ਤਿਆਰੀ ਕੀਤੀ ਸੀ ਪਰ ਫਿਰ ਵੀ ਕਾਫ਼ੀ ਉੱਦਮ ਕਰ ਵਿਖਾਇਆ ਹੈ।

ਇਸ ਨਗਰ ਕੀਰਤਨ (ਯਾਤਰਾ) ਦੀ ਆਰੰਭ ਤੋਂ ਲੈ ਕੇ ਅਖੀਰ ਤਕ ਫੋਟੋਆਂ, ਮੂਵੀ ਨਾਲ ਸੰਤ ਮਹਿੰਦਰ ਸਿੰਘ ਜੀ ਮੋਰੋਂ ਨੇ ਕਾਫ਼ੀ ਸੇਵਾ ਕੀਤੀ ਹੈ। ਸ੍ਰੀ ਮਹਾਰਾਜ਼ ਜੀ ਦੇ ਕੈਮਰੇ ਨਾਲ ਸੁਖੀ ਦੁਆਰਾ ਖਿੱਚੀਆਂ ਗਈਆਂ ਤਸਵੀਰਾਂ ਦਾ ਨਜ਼ਾਰਾ ਤਾਂ ਆਪ ਜੀ ਇਸ ਨਿਰੀਖਿਅਕ ਵਿਚ ਵੀ ਦੇਖ ਰਹੇ ਹੋਵੋਗੇ।

ਟ੍ਰੈਕਟਰ ਟਰਾਲੀਆਂ ਦੁਆਰਾ ਸੰਗਤ ਇਕੱਠੀ ਕਰਨ ਵਿਚ ਸੰਤ ਗੁਰਦੇਵ ਸਿੰਘ ਮਦਾਰ ਤੇ ਉਨ੍ਹਾਂ ਦਾ ਜੱਥਾ, ਸੰਤ ਦਿਆਲ ਸਿੰਘ ਜੀ ਫਗਵਾੜਾ, ਸੂਬਾ ਮੋਲਾ ਸਿੰਘ ਜੀ ਆਦਿ ਸੱਜਣਾਂ ਨੇ ਹਿੱਸਾ ਪਾਇਆ ਹੈ। ਸ਼ਹਿਰ ਦੇ ਪਤਵੰਤੇ ਸੱਜਣਾਂ ਸੰਤ ਸੁਰਿੰਦਰ ਸਿੰਘ ਜੀ, ਸੰਤ ਛੁਮਣ ਸਿੰਘ ਜੀ (ਸਾਰੀਆਂ ਟਰਾਲੀਆਂ ਤੇ ਤੇ ਸ਼ਤੀਰੀਆਂ ਇਨ੍ਹਾਂ ਵਲੋਂ ਹੀ ਰਖੀਆਂ ਸਨ) ਸੰਤ ਗੁਰਦਿਆਲ ਸਿੰਘ ਨਵਯੁਗ, ਜ: ਗੁਰਚਰਨ ਸਿੰਘ ਸਮੂਹ ਨਾਮਧਾਰੀ ਸੰਗਤ, ਮਾਈ-ਭਾਈ ਅਤੇ ਨਾਮਧਾਰੀ ਵਿਦਿਅਕ ਜੱਥੇ ਦੇ ਸਭ ਮੈਂਬਰਾਂ ਨੇ ਰਾਤ ਦਿਨ ਇਕ ਕਰਕੇ ਸ੍ਰੀ ਸਤਿਗੁਰੂ ਜੀ ਦੀਆਂ ਖੁਸ਼ੀਆ ਪ੍ਰਾਪਤ ਕੀਤੀਆਂ ਹਨ। ਪੰਡਾਲ ਲਗਵਾਉਣਾ, ਸਟੇਜ ਸੈੱਟ ਕਰਨਾ ਇਹ ਸੇਵਾ ਸੰਤ ਜਸਬੀਰ ਸਿੰਘ ਜੀ ਨੇ ਨਿਭਾਈ। ਇਸ਼ਤਿਹਾਰਾਂ, ਕਾਰਡਾਂ, ਪੈਂਮਫਲਿਟ, ਮਾਟੋ, ਬੋਰਡ, ਅਖਬਾਰਾਂ, ਰੇਡਿਓ, ਟੈਲੀਵਿਜ਼ਨ ਵਾਲਿਆਂ ਤੇ ਸਾਰੀਆਂ ਸੰਸਥਾਵਾਂ ਨਾਲ ਸੰਪਰਕ ਕਰਕੇ ਸ੍ਰੀ ਸਤਿਗੁਰੂ ਜੀ ਦੇ ਹੁਕਮਾਂ ਨੂੰ ਸਿਰੇ ਚੜ੍ਹਿਆ ਵੇਖ ਅਤਿਅੰਤ ਖੁਸ਼ੀਆਂ ਦੇ ਪਾਤਰ ਹੋਰ ਬਹੁਤ ਸਾਰੇ ਸੱਜਣ-ਮਿੱਤਰ ਹਨ ਜਿਨ੍ਹਾਂ ਦੀ ਸੇਵਾ ਸ੍ਰੀ ਸਤਿਗੁਰੂ ਜੀ ਆਪ ਕਬੂਲ ਕਰਨ।

ਇਸ ਮਹਾਨ ਕਾਰਜ ਨੂੰ ਸਿਰੇ ਚੜ੍ਹਾਉਣ ਵਾਲੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਕੋਟਾਨ ਕੋਟ ਧੰਨਵਾਦ ਕਰਦਾ ਹਾਂ। ਸ੍ਰੀ ਮਹਾਰਾਜ ਬੀਰ ਸਿੰਘ ਜੀ ਜਿਨ੍ਹਾਂ ਨੇ ਆਪ ਉੱਦਮ ਕਰਕੇ ਦੂਰ ਦੁਰਾਡੇ ਸ਼ਹਿਰਾਂ, ਕਸਬਿਆਂ ਦੀ ਸੰਗਤਾਂ ਨੂੰ ਪ੍ਰੇਰਿਆਂ ਦਾ ਦਿਲੋਂ ਧੰਨਵਾਦੀ ਹਾਂ। ਹੋਰ ਇਸ ਨਗਰ ਕੀਰਤਨ ਨੂੰ ਸਫਲ ਬਨਾਉਣ ਵਾਲੇ ਤੇ ਇਸ ਵਿਚ ਸ਼ਾਮਲ ਸਭ ਸੰਗਤਾਂ ਦਾ ਬਹੁਤ ਧੰਨਵਾਦ ਕੀਤਾ ਜਾਂਦਾ ਹੈ।

ਅੰਤ ਵਿਚ ਸ੍ਰੀ ਸਤਿਗੁਰੂ ਜੀ ਦੇ ਚਰਨਾਂ ਵਿਖੇ ਅਰਦਾਸ ਕਰਦਾ ਹਾਂ ਕਿ ਇਸ ਤਰ੍ਹਾਂ ਦੇ ਹੋਰ ਪ੍ਰੋਗਰਾਮ ਆਪਣੇ ਸੇਵਕਾਂ ਕੋਲੋਂ ਕਰਾਉਣ ਜਿਸ ਨਾਲ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਮਨੁੱਖੀ ਏਕਤਾ ਆਜ਼ਾਦੀ ਪ੍ਰਸਪਰ ਪਿਆਰ, ਅਮਨ ਦਾ ਸੰਦੇਸ਼ ਕਸਤੂਰੀ ਦੀਆਂ ਖੁਸ਼ਬੋਆਂ ਵਾਂਗ ਸਾਰੇ ਸੰਸਾਰ ਵਿਚ ਫੈਲੇ। ਇਹ ਢੋਆ ਇਸ ਸੰਦੇਸ਼ ਦੇ ਸੰਚਾਰ ਦਾ ਸਾਧਨ ਹੈ। ਮੈਨੂੰ ਆਸ ਹੈ ਪਾਠਕ ਇਸ ਨੂੰ ਜੀਉ ਆਇਆਂ ਕਹਿਣਗੇ।



**ਵਿਸ਼ਵ ਸ਼ਾਕਾਹਾਰੀ ਕਾਨਫਰੰਸ 1957 ਦਿੱਲੀ**

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ, ਸ: ਮੋਹਣ ਸਿੰਘ ਜੀ ਕੋਕਾ ਕੋਲਾ ਵਾਲੇ ਅਤੇ ਇਕ ਹੋਰ ਸੱਜਣ
ਕਾਨਫਰੰਸ ਵੱਲ ਪ੍ਰਵੇਸ਼ ਕਰਦੇ ਹੋਏ ।



ਲੁਧਿਆਣਾ ਵਿਖੇ 17 ਜਨਵਰੀ 1983 ਨੂੰ
ਸਤਿਗੁਰੂ ਰਾਮ ਸਿੰਘ ਜੀ ਦੇ ਆਗਮਨ ਦਿਵਸ ਤੇ ਨਿਕਲੇ ਮਹਾਨ ਨਗਰ ਕੀਰਤਨ ਦੀਆਂ ਤਸਵੀਰਾਂ ਰਾਹੀਂ ਝਲਕੀਆਂ।

ਸਤਿਗੁਰੂ ਜਗਜੀਤ ਸਿੰਘ ਜੀ, ਮਹਾਰਾਜ ਬੀਰ ਸਿੰਘ ਜੀ ਨਾਲ ਸਟੇਜ ਤੇ ਬੈਠੇ ਹਨ। ਦਲੀਪ ਸਿੰਘ ਨਾਮਧਾਰੀ ਮਾਈਕ ਤੇ ਨਗਰ ਕੀਰਤਨ ਨੂੰ ਤਰਤੀਬ ਵਾਰ ਦੱਸਣ 'ਚ ਵਿਅਸਤ ਨਜ਼ਰ ਆ ਰਹੇ ਹਨ।



## ਮਹਾਨ ਨਗਰ ਕੀਰਤਨ

1. ਚਿੱਟੇ ਘੋੜਿਆਂ ਤੇ ਚਿੱਟੇ ਬਸਤਰ ਪਾਈ ਤੇ ਸਫੇਦ ਝੰਡੇ ਹੱਥ 'ਚ ਲਈ ਨਗਰ ਕੀਰਤਨ ਦੀ ਅਗਵਾਈ ਕਰਦੇ ਹੋਏ ।
2. ਸਰਬ ਹਿੰਦ ਨਾਮਧਾਰੀ ਵਿਦਿਅਕ ਜੱਥਾ ਪੈਦਲ ਹੀ ਸ਼ਬਦ ਪੜ੍ਹਦਾ ਹੋਇਆ ।
3. ਮੋਟਰ ਸਾਈਕਲ, ਸਕੂਟਰਾਂ ਤੇ ਸਵਾਰ ਇਨ ਯਾਤਰਾ ਦੇ ਅੱਗੇ ਅੱਗੇ ਚਲ ਰਹੇ ਹਨ ।



## ਮਹਾਨ ਨਗਰ ਕੀਰਤਨ

1. ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਤੋਂ ਅਸ਼ੀਰਵਾਦ ਲੈ ਕੇ ਜਾਂਦੇ ਹੋਏ ਟਰੈਕਟਰ ਟਰਾਲੀਆਂ ਤੇ ਬੈਠੇ ਹੋਏ ਵਖੋ ਵੱਖ ਇਲਾਕਿਆਂ ਦੇ ਜੱਥੇ।
2. ਗਿਆਨੀ ਭਗਤ ਸਿੰਘ ਜੀ ਪ੍ਰਧਾਨ ਰਾਮਗੜ੍ਹੀਆ ਸਕੂਲਾਂ, ਕਾਲਜਾਂ ਦੇ ਪ੍ਰਧਾਨ ਸਤਿਗੁਰੂ ਰਾਮ ਸਿੰਘ ਜੀ ਦੀ ਆਦਮ ਕੱਦ ਤਸਵੀਰ ਲੈ ਕੇ ਸ਼ਾਮਲ ਹੋਏ।
3. [illegible] ਐਮ.ਐਲ.ਏ. ਤੇ ਜਗਦੇਵ ਸਿੰਘ ਜਸੋਵਾਲ ਐਮ. ਐਲ. ਏ. ਵੀ ਸ਼ਾਮਲ ਹੋਏ।

# ਸੰਗਤ – ਸੰਦੇਸ਼

ਨਿਰੰਜਨ ਸਿੰਘ 'ਜਯੋਤੀ'
ਗੁਜਰਾਂਵਾਲੀਆ ਦਿਲੀ।

ਰਾਹੀਆ ਰਾਹੇ ਰਾਹ ਜਾਂਦਿਆ,
ਮੇਰਾ ਲੈ ਜਾਈਂ ਸੰਦੇਸ਼ ।
ਮੇਰਾ ਪ੍ਰੀਤਮ ਜਿਥੇ ਵੱਸਦਾ,
ਤੂੰ ਜਾ ਰਿਹਾ ਏਂ ਉਸ ਦੇਸ।
ਮੈਂ ਹਾਲੋਂ ਹੋਈ ਬੇਹਾਲ ਵੇ,
ਮੇਰੇ ਖੁਲ੍ਹੇ ਗਲ ਵਿਚ ਕੇਸ।
ਮੈਂ ਮਿੰਨਤ ਕਰਾ ਹੱਥ ਬੰਨ੍ਹ ਕੇ,
ਮੇਰਾ ਪੀਆ ਗਿਆ ਪ੍ਰਦੇਸ਼ ।
ਰਾਹੀਆ ਰਾਹੇ ਰਾਹ ਜਾਂਦਿਆ,
ਮੇਰਾ ਲੈ ਜਾਈਂ ਸੰਦੇਸ਼ ।
ਤੂੰ ਓਸ ਦੇਸ ਹੈ ਜਾ ਰਿਹਾ,
ਭਾਗ ਉਹ ਜਿਥੇ ਲਾ ਰਿਹਾ,
ਉਥੇ ਸੁੱਕੇ ਹਰੇ ਹੋ ਗਏ,
ਏਧਰ ਹਰੇ ਵੀ ਸੁਕੇ ਸੜ ਗਏ,
ਉਹ ਰਹਿਮਤਾ ਦਾ ਭੰਡਾਰ ਵੇ,
ਉਹ ਸਿਫ਼ਤਾ ਦਾ ਕਿਰਦਾਰ ਵੇ,
ਉਹ ਦੇ ਹੱਥ ਵਿਚ ਬਰਕਤ ਵਸਦੀ,
ਭੁਖ ਹੈ ਉਹ ਤੋਂ ਨੱਸਦੀ,
ਕਸ਼ਟ ਨਹੀਂ ਨੇੜੇ ਫਟਕਦੇ,
ਜਮ ਵੀ ਉਸ ਤੋਂ ਯਰਕਦੇ,
ਜਿਧਰ ਨਜ਼ਰ ਸਵੱਲੀ ਕਰ ਦਏ,
ਪਾਪ ਵੀ ਸਾਰੇ ਹਰ ਦਏ,
ਨਰਕ ਵੀ ਖਾਲੀ ਕਰ ਦਏ,
ਤੇ ਸਖਣੇ ਭਾਂਡੇ ਭਰ ਦਏ,
ਉਹ ਨੂਰ ਇਲਾਹੀ ਕੋਈ ਵੇ,
ਉਸ ਤੋਂ ਧਰਤੀ ਰੋਸ਼ਨ ਹੋਈ ਵੇ,
ਜਿਸ ਸਗਲੀ ਸ੍ਰਿਸ਼ਟੀ ਮੋਹੀ ਵੇ,
ਪਰ ਮੇਰੀ ਜਿੰਦੜੀ ਕੋਹੀ ਵੇ।
ਰਾਹੀਆ ਰਾਹੇ ਰਾਹ ਜਾਂਦਿਆ,
ਮੇਰਾ ਲੈ ਜਾਈ ਸੰਦੇਸ਼ ।
ਅੜਿਆ, ਗਲ ਵਿੱਚ ਪਲੂ ਪਾ ਲਵੀਂ,
ਤੇ ਸੀਸ ਵੀ ਜ਼ਰਾ ਝੁਕਾ ਲਵੀਂ
ਆਖੀਂ ਮੇਰੇ ਮਾਹੀ ਨੂੰ,
ਚੀਨੇ ਵਾਲੇ ਰਾਹੀ ਨੂੰ,
ਡਾਢੀ ਇਹ ਜੁਦਾਈ ਵੇ,
ਜਿਸ ਜਿੰਦੜੀ ਮਾਰ ਮੁਕਾਈ ਵੇ।
ਰਾਹੀਆ ਰਾਹੇ ਰਾਹ ਜਾਂਦਿਆ,
ਮੇਰਾ ਲੈ ਜਾਈਂ ਸੰਦੇਸ਼ ।
ਉਸ ਕਾਲੀ ਕੰਬਲੀ ਪਾ ਲਈ,
ਤੇ ਗੱਡੇ ਚੜ੍ਹ ਕੇ ਬਹਿ ਗਿਆ,
ਉਹ ਜਾਂਦੀ ਵਾਰੀ ਕਹਿ ਗਿਆ,
ਲਾਰੇ ਲੱਪੇ ਲਾ ਗਿਆ,
ਆਵਾਂਗਾ ਮੈਂ ਪਰਤ ਕੇ,
ਫਿਕਰ ਨਾ ਕਰਨੀਂ ਸੰਗਤੇ,
ਪਰ ਵਿਚ ਉਡੀਕਾਂ ਤੇਰੀਆਂ,
ਪੂਰੀ ਸਦੀ ਹੈ ਲੰਘ ਗਈ,
ਸਾਂਗ ਹਿਜਰ ਦੀ ਵੱਜਦੀ,
ਜੋ ਲਹੂ ਪੀ ਨਹੀਂ ਰਜਦੀ,
ਵੇਸ ਵਿਯੋਗਣ ਹੋ ਗਿਆ,
ਮੈਥੋਂ ਕੀ ਔਗੁਣ ਹੋ ਗਿਆ,

ਰਗ ਵੀ ਪਾਲਾ ਪੈ ਗਿਆ,
ਸਰੀਰ ਵੀ ਤੀਲਾ ਹੋ ਗਿਆ,
ਸਾਹ ਵੀ ਠੰਡੇ ਹੋ ਗਏ,
ਮੌਤ ਦੇ ਕੰਢੇ ਹੋ ਗਏ,
ਤੈਨੂੰ ਕੀ ਕੀ ਦਸਾਂ ਗਿਣ ਕੇ,
ਕੀ ਕੀ ਅਸਾਂ ਤੇ ਬੀਤੀਆਂ,
ਮਿਤ੍ਰ ਵੀ ਦੁਸ਼ਮਨ ਹੋ ਗਏ,
ਭਾਗ ਤੱਤੀ ਦੇ ਸੌਂ ਗਏ,
ਸਾਵਨ ਛਹਿਬਰ ਲਾਈ ਵੇ,
ਫਿਰ ਵੀ ਮੈਂ ਤਿਹਾਈ ਵੇ,
ਧੌਣ ਵੀ ਗਈ ਨਿਓੜਾਈ ਵੇ,
ਮੈਂ ਫਿਰਦੀ ਵਾਂਗ ਸੁਦਾਈ ਵੇ,
ਪਰ ਤੂੰ ਨਾ ਵਾਗਾ ਮੋੜੀਆਂ,
ਪ੍ਰੀਤਾਂ ਕਿਉਂ ਨੇ ਤੋੜੀਆਂ,
ਸੰਗਤ ਹੈ ਕੁਰਲਾ ਰਹੀ,
ਤਰਲੇ ਡਾਢੇ ਪਾ ਰਹੀ,
ਵਾਗ ਘਰ ਨੂੰ ਮੋੜ ਵੇ,
ਮੋੜ ਵੇ ਚੀਨੀ ਵਾਲਿਆ,
ਰਾਹੀਆ ਰਾਹੇ ਰਾਹ ਜਾਂਦਿਆ,
ਮੇਰਾ ਲੈ ਜਾਈ ਸੰਦੇਸ਼ ।
ਵਿਚ ਉਡੀਕ ਦੇ ਸੋਹਣਿਆ,
ਮਾਹੀ ਮਨ ਨੂੰ ਮੋਹਨਿਆ,
ਸੰਤ ਚਵਿੰਡੇ ਤੁਰ ਗਏ,
ਚੁੱਪ ਵੀ ਚੁੱਪ ਨੇ ਕਰ ਗਏ,
ਬੂਰੇ ਗਿਲੀਏ ਲਾਲ ਵੀ,
ਰੱਬ ਨੂੰ ਪਿਆਰੇ ਹੋ ਗਏ,
ਕੇਸਰ ਕਿੱਲੀ ਮੁਹਾਵੀਏ,
ਜਵਾਹਰ ਮਿਰਜ਼ੇ ਵਾਲੀਏ,
ਕਈਆਂ ਤਨ ਤੇ ਲੀੜਾ ਲਿਆ ਨਾ,
ਰੋਵੀ ਖੰਨੀ ਉੱਤੇ ਹੀ,
ਉਹ ਗੁਜ਼ਾਰਾ ਕਰ ਗਏ,
ਵਿਚੋਂ ਵਿਛੋੜੇ ਹਰ ਗਏ,
ਤੇ ਪਰਤਾਪ ਤੇਰਾ ਵੀ ਤੁਰ ਗਿਆ,
ਪਰ ਤੂੰ ਨਾ ਵਾਗਾ ਮੋੜੀਆਂ,
ਮੋੜ ਵੇ ਚੀਨੀ ਵਾਲਿਆ,
ਵਾਗਾ ਘਰ ਨੂੰ ਮੋੜ ਵੇ,
ਹਾੜ੍ਹਾ ਹਾੜ੍ਹਾ ਹਾੜ੍ਹਾ ਓਏ,
ਜੁਦਾਈ ਦਾ ਇਹ ਪੁਆੜਾ ਓਏ,
ਉਹ ਡਾਢਾ ਬੇ ਪ੍ਰਵਾਹ ਓਏ,
ਉਹ ਨੂੰ ਤਰਸ ਨਹੀਂ ਆਉਂਦਾ ਰਤੀ ਵੇ,
ਆਸ ਹੈ ਟੁੱਟ ਟੁੱਟ ਜਾਂਵਦੀ,
ਜਿੰਦੜੀ ਮੁੱਕ ਮੁੱਕ ਜਾਂਵਦੀ,
ਵਾਗਾ ਘਰ ਨੂੰ ਮੋੜ ਵੇ,
ਮੋੜ ਵੇ ਚੀਨੀ ਵਾਲਿਆ,
ਰਾਹੀਆ ਰਾਹੇ ਰਾਹ ਜਾਂਦਿਆ,
ਮੇਰਾ ਲੈ ਜਾਈਂ ਸੰਦੇਸ਼ ।
ਬਿਨਾਂ ਦਰਸਦੇ ਪਿਆਰਿਆ,
ਸਗੋਂ ਸਹੀਆਂ ਤਾਹਨੇ ਦੇਂਦੀਆਂ,
ਲੋਕ ਵੀ ਮਿਹਣੇ ਮਾਰਦੇ,
ਯਕੀਨ ਵੀ ਠੇਡੇ ਖਾਂਵਦਾ,
ਧਰਵਾਸ ਵੀ ਟੁਟਦਾ ਜਾਂਵਦਾ,
ਹੁਣ ਹੋਰ ਨਾ ਅਜ਼ਮਾ ਵੇ,
ਫੇਰਾ ਘਰ ਨੂੰ ਪਾ ਵੇ,
ਮੈਂ ਲਵਾਂ ਬਲਾਵਾਂ ਤੇਰੀਆਂ,
ਅਰਜ਼ਾਂ ਮੰਨ ਤੂੰ ਮੇਰੀਆਂ,
ਵਾਗਾਂ ਘਰ ਨੂੰ ਮੋੜ ਵੇ,
ਮੋੜ ਵੇ ਚੀਨੇ ਵਾਲਿਆ,
ਰਾਹੀਆ ਰਾਹੇ ਰਾਹ ਜਾਂਦਿਆ,
ਮੇਰਾ ਲੈ ਜਾਈ ਸੰਦੇਸ਼,
ਮੈਂ ਮਿੰਨਤ ਕਰਾ ਹੱਥ ਬੰਨ੍ਹ ਕੇ,
ਮੇਰਾ ਪੀਆ ਗਿਆ ਪ੍ਰਦੇਸ਼ ।



# ਜਿਤੁ ਖਾਧੈ ਤਨਿ ਪੀੜੀਐ

ਜੇ. ਪੀ. ਸੰਗਤ ਸਿੰਘ ਸੇਠੀ
ਬੰਬਈ

ਪਵਿਤ੍ਰ ਬਾਣੀ ਦੇ ਮਹਾਨਵਾਕ :—

"ਗੁਰ ਸਿਖੀ ਕਾ ਕਰਮ ਇਹ,
ਗੁਰ ਫੁਰਮਾਏ ਗੁਰ ਸਿੱਖ ਕਰਣਾ"
(ਭਾ: ਗੁਰਦਾਸ ਜੀ)

ਅਨੁਸਾਰ ਸਿਖ ਕੇਵਲ ਉਹੋ ਹੀ ਅਖਵਾ ਸਕਦਾ ਹੈ ਜਿਹੜਾ ਕਿ ਗੁਰੂ ਹੁਕਮਾਂ ਅਥਵਾ ਗੁਰ ਉਪਦੇਸ਼ਾਂ ਉਤੇ ਅਮਲ ਕਰਦਾ ਹੋਵੇ ਅਥਵਾ ਜਿਹੜਾ ਗੁਰੂ ਦੀ ਇਛਾ ਅਤੇ ਗੁਰੂ ਆਗਿਆ ਅਨੁਸਾਰ ਜੀਵਨ ਬਤੀਤ ਕਰਦਾ ਹੋਵੇ ਕਿਉਂਕਿ :

"ਸੋ ਸਿਖੁ ਸਖਾ ਬੰਧਪ ਹੈ ਭਾਈ, ਜੋ ਗੁਰ ਕੇ ਭਾਣੇ ਵਿਚਿ ਆਵੈ" (ਰਾਗੁ ਸੋਰਠ ਪੰਨਾ ੫੦੧) ਗੁਰੂ ਕੇ ਭਾਣੇ ਜਾਂ ਗੁਰੂ ਆਗਿਆ ਵਿਚ ਰਹਿਣ ਵਾਲਾ ਹੀ ਸਿਖ ਸਖਾ ਅਖਵਾ ਸਕਣ ਦਾ ਹਕਦਾਰ ਹੈ ਪਰ ਇਸ ਦੇ ਉਲਟ ਗੁਰੂ ਦੇ ਉਲਟ ਗੁਰੂ ਦੇ ਭਾਣੇ ਦੇ ਵਿਰੁਧ :

"ਅਪਣੈ ਭਾਣੈ ਜੋ ਚਲੈ ਭਾਈ"

ਉਸ ਨੂੰ ਸਿਖ ਨਹੀਂ ਸਗੋਂ ਮਨਮੁਖ ਕਿਹਾ ਜਾਂਦਾ ਹੈ। ਗੁਰੂ ਕੇ ਸਿਖ ਲਈ ਗੁਰੂ ਸਾਹਿਬਾਂ ਦੇ ਪਵਿੱਤਰ ਹੁਕਮ ਹੀ ਉਸ ਦਾ ਭਾਣਾ ਹੈ। ਪਵਿਤ੍ਰ ਗੁਰੂਬਾਣੀ ਅਤੇ ਸਿਖ ਰਹਿਤ ਮਰਯਾਦਾ—ਵਿਚ ਉਲੀਕੇ ਗਏ ਜੀਵਨ-ਜ਼ਾਬਤਿਆਂ ਨੂੰ ਜਿਹੜਾ ਕੋਈ ਅਪਣੇ ਜੀਵਨ ਵਿਚ ਨਿਭਾ ਲਵੇ ਉਸ ਨੂੰ ਹੀ ਸਿਖ ਆਖਿਆ ਜਾ ਸਕਦਾ ਹੈ।

ਸਿਖੀ ਦੇ ਜੀਵਨ ਜ਼ਬਤ ਵਿਚ ਅਹਾਰ ਨੂੰ ਇਕ ਵਿਸ਼ੇਸ਼ ਮਹਾਨਤਾ ਦਿਤੀ ਗਈ ਹੈ ਕਿਉਂ ਜੋ ਅਹਾਰ ਉਤੇ ਹੀ ਮਨੁਖ ਦੇ ਵਿਚਾਰ ਨਿਰਭਰ ਕਰਦੇ ਹਨ। ਉਸ ਦੇ ਵਿਚਾਰਾਂ ਅਨੁਸਾਰ ਹੀ ਉਸ ਦੇ ਕਰਮ, ਕਿਰਤ, ਚਰਿਤ੍ਰ ਅਤੇ ਸੰਸਕਾਰ ਬਣਦੇ ਰਹਿੰਦੇ ਹਨ। ਅਤੇ ਇਹੋ ਕਰਮ, ਕ੍ਰਿਤ, ਚਰਿਤ੍ਰ ਅਤੇ ਸੰਸਕਾਰ ਹੀ ਸਹਿਜੇ ਸਹਿਜੇ ਉਸਦੀ ਸਮੁਚੀ ਸ਼ਖਸ਼ੀਅਤ ਬਣ ਜਾਂਦੇ ਹਨ।

ਮਨੁਖ ਦਾ ਰੋਜ਼ਾਨਾ ਜੀਵਨ ਵੀ ਮਨੁਖ ਦੇ ਕਰਮ, ਕਿਰਤ ਅਤੇ ਵਿਚਾਰਾਂ ਉਤੇ ਹੀ ਉਸਰਦਾ ਹੈ ਅਤੇ ਇਸੇ ਰੋਜ਼ਾਨਾ ਜੀਵਨ ਉਤੇ ਮਨੁਖ ਦੇ ਸਮੁਚੇ ਜੀਵਨ ਦੀ ਸਫਲਤਾ ਤੇ ਅਸਫਲਤਾ ਦਾ ਅਧਾਰ ਹੈ ਅਤੇ ਇਸ ਦੇ ਅਗੋਂ ਆ ਰਹੇ ਜੀਵਨ ਦੀ ਉਸਾਰੀ ਵੀ ਇਸੇ ਰੋਜ਼ਾਨਾ ਜੀਵਨ ਉਤੇ ਹੀ ਹੋਣੀ ਹੁੰਦੀ ਹੈ।

ਮੂਲ ਮੁਦਾ ਇਹ ਕਿ ਮਨੁਖ ਦੇ ਵਿਚਾਰ, ਉਸ ਦੇ ਕਰਮ, ਉਸ ਦੀ ਕਿਰਤ, ਚਰਿਤ੍ਰ, ਮਨੁਖ ਦਾ ਇਹ ਜੀਵਨ ਅਤੇ ਮਨੁਖ ਦਾ ਅਗਲਾ ਜਨਮ ਸਭ ਦੀ ਨੀਂਹ-ਮਨੁਖ ਦਾ ਅਹਾਰ ਜਾਂ ਮਨੁਖ ਦੀ ਖੁਰਾਕ ਹੈ। ਇਸ ਲਈ ਹੀ ਆਖਿਆ ਗਿਆ ਹੈ :—

ਜੇਹਾ ਅੰਨ ਤੇਹਾ ਮਨ

ਜਾਂ

"ਜਿਹਾ ਅਹਾਰ ਤੇਹੇ ਵਿਚਾਰ"

ਇਹੋ ਹੀ ਕਾਰਨ ਹੈ ਕਿ ਅਹਾਰ ਜਹੀ ਮਹੱਤਵ ਪੂਰਨ ਵਸਤੂ ਨੂੰ ਗੁਰੂ ਬਾਣੀ ਵਿਚ ਖਾਸ ਮਹੱਤਤਾ ਦਿਤੀ ਗਈ ਹੈ। ਇਸ ਲਈ ਇਸ ਵਲ ਉਚੇਚਾ ਧਿਆਨ ਦੇਣਾ ਚਾਹੀਦਾ ਹੈ।

ਸ੍ਰੀ ਆਦਿ ਗਰੰਥ ਸਾਹਿਬ ਦੀ ਸਮੁੱਚੀ ਬਾਣੀ ਗੁਰ ਸਿਖ ਨੂੰ ਨਾਮ ਸਿਮਰਨ ਦੀ ਪ੍ਰੇਰਨਾ ਦੇਂਦੀ ਹੈ।

ਸਿਮਰਨ ਹੀ ਸਿਖੀ ਦੀ ਨੀਂਹ ਹੈ ਅਤੇ ਸਿਮਰਨ ਦਾ ਸਿਧਾ ਸੰਬੰਧ ਅਹਾਰ ਨਾਲ ਹੈ। ਸਿਮਰਨ ਕੇਵਲ ਤਦੇ ਹੀ ਹੋ ਸਕਦਾ ਹੈ ਜੇ ਕਰ ਅਹਾਰ ਠੀਕ ਹੋਵੇ। ਸ਼ਾਇਦ ਇਹੋ ਹੀ ਕਾਰਨ ਹੈ—ਕਿ ਪਵਿਤਰ ਗੁਰਬਾਣੀ ਨੇ ਸਿਖ ਦੇ ਅਹਾਰ ਉਤੇ ਪ੍ਰਤੀਬੰਧ ਲਗਾ ਰਖਿਆ ਹੈ—

ਬਾਬਾ ਹੋਰੁ ਖਾਣਾ ਖੁਸੀ ਖੁਆਰਿ
ਜਿਤੁ ਖਾਧੇ ਤਨੁ ਪੀੜੀਐ ਮਨ ਮਹਿ ਚਲੈ ਵਿਕਾਰ
ਅਤੇ (ਪੰਨਾ ੧੬-੧੭)

ਅਲਪ ਅਹਾਰ ਸੁਲਪ ਸੀ ਨਿੰਦ੍ਰਾ
(ਰਾਮਕਲੀ ਪਾ: ੧੦)

ਦਾ ਸੁਨਹਿਰੀ ਅਸੂਲ ਕਾਇਮ ਕਰ ਦਿਤਾ ਹੈ। ਸਾਦਾ, ਸੱਵਛ, ਪਵਿਤ੍ਰ ਅਤੇ ਥੋੜਾ ਖ਼ਾਣਾ ਹੀ ਗੁਰਮਤਿ ਦੇ ਅਨਕੂਲ ਹੈ—

ਹਉ ਤਿਸੁ ਘੋਲਿ ਘੁਮਾਇਆ,
ਥੋੜਾ ਸਵੈਂ ਥੋੜਾ ਹੀ ਖਾਵੇ॥
(ਭਾ: ਗੁਰਦਾਸ ਜੀ ਪਉੜੀ ੧੨-੮)

ਖਾਣਾ ਕੇਵਲ ਜੀਉਣ ਮਾਤ੍ਰ ਲਈ ਹੀ ਹੋਣਾ ਚਾਹੀਦਾ ਹੈ ਜ਼ਬਾਨ ਦੇ ਚਸਕੇ, ਜੀਭ ਦੇ ਸੁਆਦ ਅਥਵਾ ਮਨ ਪਿਛੇ ਲਗ ਕੇ ਰੰਗ ਰੰਗ ਦੇ ਸੁਆਦੀ ਭੋਜਨ ਪਦਾਰਥ ਖਾਣ ਲਈ ਜ਼ੀਉਣਾ ਸੂਝਵਾਨਾਂ ਦਾ ਕਰਮ ਨਹੀਂ ਹੈ ਸਗੋਂ ਅਜੇਹੇ ਮਨੁਖ ਨੂੰ ਗੁਰਬਾਣੀ ਨੇ— 'ਕੇਤੇ ਮੂਰਖ ਖਾਹੀ ਖਾਹੁ'-ਅਨੁਸਾਰ ਮੂਰਖ ਦੀ ਪਦਵੀ ਦਿਤੀ ਹੈ।

ਗੁਰਮਤਿ ਜਾਂ ਗੁਰੂ ਕੇ ਭਾਣੇ ਅਨੁਸਾਰ ਸਿਖ ਦਾ ਭੋਜਨ ਪਵਿਤਰ, ਸਾਦਾ, ਸਵਛ, ਹਲਕਾ ਅਤੇ ਜ਼ਲਦ-ਹਜ਼ਮ ਹੋਣਾ ਜ਼ਰੂਰੀ ਹੈ। ਇਸ ਵਿਚ ਕੋਈ ਤਾਮਸਿਕ ਵਸਤੂ ਨਹੀਂ ਹੋਣੀ ਚਾਹੀਦੀ। ਤਾਮਸਿਕ ਵਸਤੂਆਂ ਹਨ ਤਮਾਕੂ, ਸ਼ਰਾਬ, ਮਾਸ, ਮਛੀ, ਚਰਸ, ਅਫੀਮ, ਹੋਰ ਕਿਸੇ ਪ੍ਰਕਾਰ ਦੀ ਨਸ਼ੀਲੀ ਵਸਤੂ ਚਟਪਟੇ ਮਸਾਲੇ ਤੇ ਚਟਨੀਆਂ ਅਚਾਰ ਆਦਿ॥

ਉਪ੍ਰੋਕਤ ਵਰਨਣ ਕੀਤੀਆਂ ਤਾਮਸਿਕ ਵਸਤੂਆਂ ਦੇ ਸੇਵਨ ਨਾਲ ਤਨ ਵਿਚ, ਕਾਮ ਚੇਸ਼ਟਾ ਅਤੇ ਮਨ ਵਿਚ ਅਵਸ਼ ਹੀ ਵਿਚਾਰ ਉਤਪਨ ਹੁੰਦੇ ਹਨ। ਤਮੋਗੁਣੀ ਖਾਧ ਤਮੋਗੁਣੀ ਵਿਚਾਰ ਪੈਦਾ ਕਰਦੀ ਹੈ। ਇਹ ਤਮੋਗੁਣੀ ਵਿਚਾਰ ਮਨ ਨੂੰ ਸਿਮਰਨ ਵਲ ਜਾਣ ਹੀ ਨਹੀਂ ਦੇਂਦੇ। ਸਿਮਰਨ ਸਿਖੀ ਦਾ ਅਧਾਰ ਹੈ। ਜੇ ਸਿਖੀ ਚੋਂ ਸਿਮਰਨ ਨੂੰ ਕਢ ਦਿਤਾ ਜਾਏ ਤਾਂ ਪਿਛੇ ਰਹਿ ਹੀ ਕੁਝ ਨਹੀਂ ਜਾਂਦਾ। ਕਿਉਂ ਜੋ—

"ਨਾਨਕ ਕੈ ਘਰਿ ਕੇਵਲ ਨਾਮੁ"
(ਰਾਗੁ ਭੈਰਉ-੧੧੩੬)

ਜੇ ਨਾਮੁ ਹੀ ਨਾ ਰਿਹਾ ਤਾਂ ਸਿਖੀ ਕਿਸ ਗਲ ਦੀ ਰਹੇਗੀ। ਪਰ ਜਿਥੇ ਮਾਸ ਖਾਣ ਦਾ ਸੁਆਦ ਹੋਵੇ ਉਥੇ ਇਹ ਨਾਮ ਰਹਿ ਹੀ ਨਹੀਂ ਸਕਦਾ :

ਰਸੁ ਘੋੜੇ ਰਸੁ ਸੇਜ, ਰਸੁ ਮੰਦਰ, ਰਸੁ ਮਿਠਾ, ਰਸੁ ਮਾਸੁ
ਏਤੇ ਰਸੁ ਸਰੀਰ ਕੇ, ਕੈ ਘਟਿ ਨਾਮੁ ਨਿਵਾਸ।
(ਸ੍ਰੀ ਰਾਗੁ ਪੰਨਾ ੧੫)

(ਰਸੁ ਘੋੜੇ) ਰਾਜ ਦਾ ਸੁਆਦ (ਰਸੁ ਸੇਜਾ) ਭੋਗ ਦਾ ਸੁਆਦ, (ਰਸੁ ਮੰਦਰ) ਸੰਪਤੀ ਤੇ ਜੈਦਾਦ ਦਾ ਨਸ਼ਾ, (ਰਸੁ ਮਿਠਾ) ਖਾਣ ਦਾ ਚਸਕਾ, (ਰਸੁ ਮਾਸ) ਮਾਸ ਖਾਣ ਦਾ ਠਰਕ ਜਿਥੇ ਉਪ੍ਰੋਕਤ ਇਤਨੇ ਸੁਆਦ ਪਏ ਹੋਣ ਜਾਂ ਇਹਨਾਂ ਚੋਂ ਕੋਈ ਸੁਆਦ ਵੀ ਹੋਵੇ ਉਥੇ ਨਾਮ ਦਾ ਟਿਕਾਉ ਕਿਵੇਂ ਹੋ ਸਕਦਾ ਹੈ?

ਇਹੋ ਹੀ ਕਾਰਨ ਹੈ ਕਿ ਪਵਿਤ੍ਰ ਗੁਰੂ ਬਾਣੀ ਅਤੇ ਸਿਖ ਰਹਿਤ ਮਰਯਾਦਾ ਵਿਚ ਉਪ੍ਰੋਕਤ ਵਸਤੂਆਂ ਦੇ ਸੇਵਨ ਦੀ ਸਖਤ ਮਨਾਹੀ ਹੈ।

ਮਾਸ ਖਾਣ ਵਾਲਿਆਂ ਲਈ ਬਾਣੀ ਦੀ ਚਿਤਾਉਣੀ ਹੈ—

ਮਾਸੁ ਖਾਣਿ ਗਲ ਵਢਿ ਕੇ,
ਹਾਲ ਤਿਨਾੜਾ ਕਉਣ ਹੋਵਸੀ।
(ਭਾ: ਗੁਰਦਾਸ ਜੀ ੨੫-੧੭)

ਕੁਹਿ ਕਸਾਈ ਬਕਰੀ,
ਲਾਇ ਲੂਣਿ ਸੀਖ ਮਾਸ ਪ੍ਰੋਆ।
ਹਸਿ ਹਸਿ ਬੋਲੈ ਕੁਹੀਦੀ,

ਖਾਧੇ ਅਕੁ ਹਾਲ ਇਹੁ ਹੋਆ।
ਮਾਸ ਖਾਨ ਗਲ ਛੁਰੀ ਦੇ,
ਹਾਲ ਤਿਨਾੜਾ ਕਉਣ ਅਲੋਆ।

(ਭਾ: ਗੁਰਦਾਸ ਜੀ ੩੭-੨੧)

ਕੁਹੀ ਜਾਣ ਵਾਲੀ ਬਕਰੀ ਹਸਕੇ ਕਹਿੰਦੀ ਹੈ ਕਿ ਸਾਰੀ ਉਮਰ ਮੈਂ ਅਕ ਤੇ ਘਾਹ ਆਦਿ ਹੀ ਖਾਂਦੀ ਆਈ ਹਾਂ ਕਿਸੇ ਨੂੰ ਕਦੇ ਕੋਈ ਦੁਖ ਨਹੀਂ ਦਿਤਾ ਫਿਰ ਵੀ ਮੇਰਾ ਹਾਲ ਇਹ ਹੋ ਰਿਹਾ ਹੈ ਕਿ ਮੈਨੂੰ ਕੋਹਿਆ ਜਾ ਰਿਹਾ ਹੈ ਪਰ ਜੇਹੜੇ ਬੇਜ਼ਬਾਨ ਜੀਵਾਂ ਦੇ ਗਲਿਆ ਉਤੇ ਛੁਰੀਆਂ ਫੇਰ ਫੇਰ ਕੇ ਓਹਨਾਂ ਦਾ ਮਾਸ ਖਾਂਦੇ ਹਨ ਓਹਨਾ ਦਾ ਕੀ ਹਾਲ ਹੋਵੇਗਾ?

ਜੀਅ ਬਧਹੁ ਸੁ ਧਰਮ ਕਰਿ ਥਾਪਹੁ
ਅਧਰਮ ਕਹਹੁ ਕਤ ਭਾਈ।
ਆਪਸ ਕਉ ਮੁਨਿਵਰ ਕਰਿ ਥਾਪਹੁ,
ਕਾ ਕਉ ਕਹਹੁ ਕਸਾਈ।

(ਮਾਰੂ—੧੧੦੩)

ਜੀਆਂ ਨੂੰ ਮਾਰਨ ਵਾਲਿਆਂ ਨੂੰ ਜੇ ਧਰਮੀ ਕਹਾਂਗੇ ਤਾਂ ਅਧਰਮੀ ਕੌਣ ਹਨ? ਇਸ ਤਰ੍ਹਾਂ ਜੀਅ ਮਾਰ ਮਾਰ ਖਾਣ ਵਾਲੇ ਜੇ ਸਰੇਸ਼ਟ ਹਨ ਤਾਂ ਕਸਾਈ ਕਿਸ ਨੂੰ ਕਹੋਗੇ? ਭਾਵ ਮਾਸਾ ਹਾਰੀਆਂ ਤੇ ਕਸਾਈਆਂ ਵਿਚ ਕੀ ਅੰਤਰ ਹੈ?

ਕਬੀਰਜੀਅ ਜੋ ਮਾਰਹਿ ਜੋਰੁ ਕਰਿ,
ਕਹਤੇ ਹਹਿ ਜੁ ਹਲਾਲ।
ਦਫਤਰੁ ਦਈ ਜਬ ਕਾਢਿ ਹੈ,
ਹੋਇਗਾ ਕਉਨੁ ਹਵਾਲੁ।

(ਪੰਨਾ-੧੯੯ ਸਲੋਕ ੧੩੭੫)

ਰਬ ਦੇ ਬੇਜ਼ਬਾਨ ਜੀਆਂ ਨੂੰ ਮਾਰ ਕੇ ਆਪਣੇ ਦਿਲ ਦੀ ਤਸਲੀ ਦੇ ਲਦੀ ਤੂੰ ਪਿਆ ਇਸ ਨੂੰ ਹਲਾਲ ਆਖ ਪਰ ਪਤਾ ਉਦੋਂ ਲਗੇਗਾ ਜਦੋਂ ਤੇਰੇ ਕਰਮਾ ਦਾ ਹਿਸਾਬ ਹੋਵੇਗਾ ਤੇ ਲੇਖਾ ਦੇਣਾ ਪਵੇਗਾ।

ਰੋਜ਼ਾ ਧਰੈ, ਮਨਾਵੈ ਅਲਹੁ,
ਸੁਆਦਿਤ ਜੀਅ ਸੰਘਾਰੈ।
ਆਪਾ ਦੇਖਿ ਅਵਰ ਨਹੀਂ ਦੇਖੈ,
ਕਾਹੇ ਕਉ ਝਖ ਮਾਰੈ।

(ਆਸਾ ਪੰਨਾ ੪੮੩)

ਭਾਵੇਂ ਸਾਰੇ ਧਰਮ ਕਰਮ ਪਿਆ ਕਰੇ, ਜਿਤਨਾ ਮਰਜ਼ੀ ਹੈ ਪਾਠ ਪੂਜਾ ਵੀ ਕਰਦਾ ਰਹੇ, ਬੇਸ਼ਕ ਪਰਮਾਤਮਾ ਨੂੰ ਮਨਾਂਦਾ ਫਿਰੇ, ਪਰ ਜਦੋਂ ਆਪਣੇ ਸੁਆਦ ਲਈ ਬੇਜ਼ੁਬਾਨ ਮਾਸੂਮ ਜੀਵਾਂ ਨੂੰ ਮਾਰਨ ਲਗੇ ਆਪਣੇ ਚਸਕੇ ਦਾ ਖਿਆਲ ਤਾਂ ਰਖਦਾ ਹੈ ਪਰ ਉਸ ਜੀਵ ਦਾ ਧਿਆਨ ਨਹੀਂ ਕਰਦਾ ਤਾਂ 'ਝਖ' ਮਾਰਦਾ ਹੈ ਉਸ ਦੇ ਧਰਮ ਕਰਮ ਕਿਸੇ ਲੇਖੇ ਨਹੀਂ।

ਬੇਦ ਪੜੈ ਮੁਖ ਮੀਠੀ ਬਾਣੀ,
ਜੀਆ ਕਹੁਤ ਨ ਸੰਗੈ ਪ੍ਰਾਣੀ।

(ਗਾਉੜੀ—੨੦੧)

ਬੜੇ ਪਾਠ ਕਰਦਾ ਹੈ, ਬਾਣੀ ਬੜੀ ਕੰਠ ਹੈ। ਗਲਾ ਬੜਾ ਮਿਠਾ ਤੇ ਸੁਰੀਲਾ ਹੈ ਪਰ ਰਬ ਦੇ ਜੀਆ ਨੂੰ ਕੁਹਣ ਵੇਲੇ ਰਤਾ ਸ਼ਰਮ ਨਹੀਂ ਕਰਦਾ ਤਾਂ ਉਸ ਦੀ ਬਾਣੀ ਪੜ੍ਹੀ ਕਿਸੇ ਲੇਖੇ ਨਹੀਂ।

ਬੇਦ ਕਤੇਬ ਕਹਹੁ ਮਤ ਝੂਠੇ,
ਝੂਠਾ ਜੋ ਨ ਬਿਚਾਰੈ।
ਜਉ ਸਭ ਮਹਿ ਏਕ ਖੁਦਾਇ ਕਹਤ,
ਹਉ ਤਉ ਕਿਉ ਮੁਰਗੀ ਮਾਰੈ।

(ਪ੍ਰਭਾਤੀ-ਪੰਨਾ ੧੩੫੦)

ਜਦ ਕਿ ਹਰ ਜੀਵ ਮਾਤ੍ਰ ਵਿਚ ਇਕੋ ਰੱਬ ਦੀ ਜੋਤ ਦਾ ਹੀ ਪ੍ਰਕਾਸ਼ ਮੰਨਦੇ ਹਾਂ ਤਾਂ ਕੀ ਜਿਹੜੀ ਮੁਰਗੀ ਵਢਦੇ ਹਾਂ ਉਸ ਵਿਚ ਉਹ ਰੱਬ ਵਿਦਮਾਨ ਨਹੀਂ ਹੈ?

ਸਵੇਰ ਦੇ ਨਿਤਨੇਮ ਵਿਚ ਰੋਜ ਹੀ ਤਾੜਨਾ ਕੀਤੀ ਜਾਂਦੀ ਹੈ ਅਤੇ ਨਿਤਾ ਪ੍ਰਤੀ ਚਿਤਾਓਣੀ ਦਿਤੀ ਜਾਂਦੀ ਹੈ ਕਿ ਕਿਸੇ ਦਾ ਗਲ ਵਢਣਾ ਹਤਿਆ ਹੈ ਤੇ ਹਤਿਆ ਕਰਨਾ ਪਾਪ ਹੈ ਅਤੇ ਇਸੇ ਤਰ੍ਹਾਂ ਪਾਪੀਆਂ ਵਾਂਗੂੰ ਹਤਿਆ ਕਰਕੇ ਜੀਵ ਦਾ ਖਾਣਾ "ਮਲ ਭਖ" ਭਾਵ (ਵਿਸ਼ਟਾ) ਖਾਣ ਬ੍ਰਾਬਰ ਹੈ—

ਅਸੰਖ ਗਲਵਢਿ ਹਤਿਆ ਕਮਾਹਿ,
ਅਸੰਖ ਪਾਪੀ ਪਾਪ ਕਰ ਜਾਹਿ,
... ... ... ...
ਅਸੰਖ ਮਲੇਛ ਮਲ ਭਖ ਖਾਹਿ—(ਜਪੁਜੀ)

ਕਿਸੇ ਜੀਵ ਦਾ ਗਲ ਵਢ ਕੇ ਖਾਣਾ ਸਤੋ ਗੁਣੀ ਖਾਣਾ ਨਹੀਂ ਸਗੋਂ ਮਲੇਛ ਖਾਣਾ ਹੈ।

ਇਸ "ਤਨ ਪੀੜੀਐ" ਅਤੇ "ਮਨ ਮਹਿ ਚਲਹਿ ਵਿਕਾਰ" ਵਾਲੇ ਅਹਾਰ ਦਾ ਸੇਵਨ ਖਾਸ ਤੌਰ ਤੇ ਵਰਜਤ ਕੀਤਾ ਹੈ ਇਤਨੇ ਸਪਸ਼ਟ ਗੁਰ ਫੁਰਮਾਣਾਂ ਦੀ ਉਲੰਘਣਾ ਕਰਕੇ ਮਾਸ, ਮਛੀ, ਸ਼ਰਾਬ ਆਦਿ ਵਸਤੂਆਂ ਨੂੰ ਉਚੇਚੇ ਸੁਆਦਾ ਨਾਲ ਖਾਂਦੇ ਹੋਏ ਵੀ ਅਸੀਂ ਗੁਰੂ ਦੇ ਸਿਖ ਅਖਵਾਓਣ ਦਾ ਦਾਹਵਾ ਕਰਦੇ ਹਾਂ ?

ਸਿਖ ਰਹਿਤ ਮਰਯਾਦਾ ਵਿਚ ਮਾਸ ਦਾ ਸੇਵਨ ਚਾਰ ਬਜਰ ਕੁਰਹਿਤਾਂ ਵਿਚ ਸ਼ਾਮਲ ਕਰਕੇ ਗੁਰ ਸਿਖਾਂ ਲਈ ਵਰਜਤ ਕਰਾਰ ਦਿਤਾ ਗਿਆ ਹੈ। ਕਿਤਨੀਆਂ ਹੀ ਭੁਲਾਂ ਗਲਤੀਆਂ ਤੇ ਅਵਗਿਆਵਾਂ ਸਿਖ ਕਰ ਲਵੇ ਉਹ ਬਖਸ਼ਿਆ ਜਾ ਸਕਦਾ ਹੈ ਪਰ ਚਾਰ ਬਜਰ ਕਰਹਿਤਾਂ ਵਿਚੋਂ ਜੇ ਇਕ ਵੀ ਉਸ ਤੋਂ ਹੋ ਜਾਵੇ ਤਾਂ ਉਹ ਸਿਖੀਓਂ ਖਾਰਜ ਕਰ ਦਿਤਾ ਜਾਂਦਾ ਹੈ। ਉਹਨਾਂ ਚਾਰ ਕੁਰਹਿਤਾਂ ਚੋਂ ਇਕ ਹੈ 'ਕੁਠਾ ਖਾਣਾ' ਕੁਠਾ ਤੋਂ ਭਾਵ ਹੈ ਮਾਸ (ਕੁਹਿਆ ਹੋਇਆ)।

ਸ਼ਬਦ ਕੁਠਾ ਕੁਹਣ ਧਾਤੂ ਤੋਂ ਨਿਕਲਿਆ ਹੈ ਕੁਹਣ ਦਾ ਭਾਵ ਹੈ ਕਿ ਤੇਜ਼ ਧਾਰ ਨਾਲ ਕਿਸੇ ਨੂੰ ਗਲਾ ਕਟ ਕੇ ਮਾਰਨਾ। ਇਸ ਤੋਂ ਸਪਸ਼ਟ ਹੈ ਕਿ ਕੁਠਾ ਭਾਵ ਮਾਸ ਹੈ। ਮਹਾਨ ਕੋਸ਼ ਨੇ ਵੀ ਕੁਠਾ ਦਾ ਭਾਵ ਮਾਸ ਹੀ ਲਿਖਿਆ ਹੈ। ਮਾਸ ਭਾਵੇਂ ਕਿਸੇ ਤਰੀਕੇ ਨਾਲ ਕਟਿਆ ਹੋਵੇ, ਸ਼ਾਹ ਰਗ ਕਟ ਕੇ ਜਾਂ ਇਕੋ ਵਾਰ ਨਾਲ, ਉਹ ਮਾਸ ਹੈ ਅਤੇ ਕੁਠਾ ਹੈ (ਕੋਹਿਆ ਗਿਆ) ਜਿਥੋਂ ਤੀਕ ਮਾਸ ਖਾਣ ਦਾ ਸਬੰਧ ਹੈ ਉਸ ਵਿਚ ਝਟਕੇ ਹਲਾਲ ਦਾ ਕੋਈ ਅੰਤਰ ਨਹੀਂ ਹੈ ਨਾ ਹੀ ਬਣੇ ਹੋਏ ਮਾਸ ਵਿਚ ਝਟਕੇ ਅਤੇ ਹਲਾਲ ਦੀ ਕੁਝ ਪਛਾਣ ਹੀ ਹੈ। ਇਹ ਤਾਂ ਮਾਸਾਹਾਰੀਆਂ ਅਤੇ ਜਬਾਨ ਦੇ ਚਸਕੇ ਮਾਰਿਆ ਨੇ ਕੁਠੇ ਦੇ ਮੁਕਾਬਲੇ ਵਿਚ ਇਕ ਸ਼ਬਦ ਝਟਕਾ ਢੂੰਡ ਕੇ ਆਪਣੇ ਲਈ ਮਾਸ ਜਹੀ ਘ੍ਰਿਣਤ ਵਸਤੂ ਖਾ ਸਕਣ ਦਾ ਰਾਹ ਕਢ ਰਖਿਆ ਹੈ" ਨਹੀਂ ਤਾਂ ਸਰਬਤ ਰਹਿਤ ਨਾਮਿਆਂ ਵਿਚ ਅਤੇ ਹੁਕਮਨਾਮਿਆਂ ਵਿਚ ਕਿਧਰੇ ਝਟਕਾ ਸ਼ਬਦ ਵਰਤ ਕੇ ਕਿਸੇ ਨੂੰ ਇਸ ਦੇ ਖਾਣ ਦੀ ਆਗਿਆ ਨਹੀਂ ਦਿਤੀ ਗਈ ਹਰ ਥਾਵੇਂ ਮਾਸ ਖਾਣ ਦੀ ਮਨਾਹੀ ਹੀ ਕੀਤੀ ਗਈ ਹੈ। ਕੁਠਾਂ ਤੋਂ ਭਾਵ ਹੈ ਮਾਸ, ਉਹ ਭਾਵੇਂ ਬਕਰੇ ਦਾ ਹੋਵੇ, ਮੁਰਗੇ ਦਾ ਹੋਵੇ, ਗਾਂ, ਮਝ ਦਾ ਜਾਂ ਕਿਸੇ ਹੋਰ ਪਸ਼ੂ ਪੰਛੀ ਦਾ।

ਸਤਿਗੁਰੂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਸਿਖ ਰਹਿਤ ਮਰਯਾਦਾ ਦਾ ਖਰੜਾ ਬਨਾਣ ਵੇਲੇ ਪਵਿਤ੍ਰ ਗੁਰਬਾਣੀ ਦੇ ਆਸ਼ੇ ਨੂੰ ਹਮੇਸ਼ਾ ਸਾਹਮਣੇ ਰਖਿਆ ਅਤੇ ਉਹਨਾਂ ਨੇ ਸਿਖ ਮਰਯਾਦਾ ਦੀ ਘਾੜਤ ਬਿਲਕੁਲ ਉਹੋ ਹੀ ਰਖੀ ਜਿਹੜੀ ਕਿ ਪਹਿਲੇ ਨੌ ਸਤਿਗੁਰੂ ਸਾਹਿਬਾਨ ਘੜ ਗਏ ਸਨ। ਗੁਰਬਾਣੀ ਤਾਂ ਸਪਸ਼ਟ ਆਖਦੀ ਹੈ—

ਉਨ ਝਟਕਾ, ਉਨ ਬਿਸਮਲ ਕੀਆ
ਦਇਆ ਦੋਹਾਂ ਤੇ ਭਾਗੀ।

ਝਟਕਾ ਲਿਆ ਜਾਂ ਹਲਾਲ, ਫਰਕ ਹੀ ਕੀ ਹੈ ? ਜੀਅ ਘਾਤ ਤਾਂ ਦੋਹਾਂ ਨਾਲ ਹੀ ਹੋ ਜਾਂਦਾ ਹੈ। ਜੀਅ ਘਾਤ ਤਦ ਹੀ ਹੁੰਦਾ ਹੈ ਜਦੋਂ ਮਨ ਚੋਂ ਦਇਆ ਤੇ ਰਹਿਮ ਉਡ ਜਾਂਦਾ ਹੈ। ਜੇ ਦਇਆ ਨਾ ਰਹੀ ਤਾਂ ਫਿਰ ਸਿਖੀ ਕਿਥੇ, ਮਨੁਖਤਾ ਕਿਥੇ ?

ਸਤਿਗੁਰੂ ਗੋਬਿੰਦ ਸਿੰਘ ਜੀ ਦਾ ਫੁਰਮਾਨ ਹੈ—

ਮਜ਼ਨ ਤੇਗੇਬਰ ਖੂਨੇ ਕਸਬੇ ਬਾ ਦਰੇਗ
(ਜਫਰਨਾਮਾ)

ਕਿਸੇ ਦੀ ਗਰਦਨ ਉਤੇ ਬੇ ਦਰੇਗ ਛੁਰੀ ਨਾ ਚਲਾ। ਸਤਿਗੁਰੂ ਆਪ ਜਿਹੜੇ ਕਿਸੇ ਦੀ ਗਰਦਨ ਉਤੇ ਬੇਦਰੇਗ ਛੁਰੀ ਚਲਾਣ ਤੋਂ ਰੋਕਦੇ ਹਨ ਕੀ ਬੇਜ਼ਬਾਨ ਜੀਆਂ ਦੇ ਘਾਤ ਦੀ ਆਗਿਆ ਦੇ ਸਕਦੇ ਹਨ ?

ਸਿਖ ਮਤ ਵਿਚ ਜੀਵਾਂ ਉਤੇ ਦਇਆ ਕਰਨਾ ਅਠਸਠ ਤੀਰਥਾਂ ਦੇ ਸਰਬਤ ਪੁਨਾਂ ਦੇ ਬਰਾਬਰ ਮੰਨਿਆ ਗਿਆ ਹੈ ।

ਅਠਸਠ ਤੀਰਥ ਸਗਲ ਪੁੰਨ ਜੀਅ ਦਇਆ ਪਰਵਾਨੁ
(ਬਾਰਹਮਾਹ)

ਇਹਨਾਂ ਸੁਆਦਤਿ ਜੀਅ ਸੰਘਾਰਿਆਂ ' ਨੇ ਇਕ ਹੋਰ ਚਲਾਕੀ ਕੀਤੀ ਹੋਈ ਹੈ । ਉਹ ਇਹ ਕਿ ਚੂੰਕਿ ਸਬਦ'' ''ਮਹਾਂ ਪ੍ਰਸ਼ਾਦ'' ਗੁਰਬਾਣੀ ਵਿਚ ਕਈ ਵੇਰ ਵਰਤਿਆ ਗਿਆ ਹੈ ਅਤੇ ਬੜੀ ਸ਼ਰਧਾ ਤੇ ਸਤਿਕਾਰ ਨਾਲ ਵੇਖਿਆ ਜਾਂਦਾ ਹੈ। ਇਸ ਲਈ ਇਹਨਾਂ ਮਾਸਾਹਾਰੀਆਂ ਨੇ ਕਮਾਲ, ਚਤੁਰਾਈ ਤੇ ਸਿਆਣਪ ਨਾਲ ਇਸ ਮਾਸ ਦਾ ਨਾਉ ਹੀ ਮਹਾਂ ਪ੍ਰਸਾਦ ਰਖ ਦਿਤਾ ਹੈ ਹਾਲਾਂ ਕਿ ਪੁਰਾਤਨ ਗਰੰਥਾਂ ਅਨੁਸਾਰ ਮਹਾਂ ਪ੍ਰਸਾਦ ਕੇਵਲ ਕੜਾਹ ਪ੍ਰਸਾਦ ਲਈ ਵਰਤਿਆ ਗਿਆ ਹੈ —

ਸਾਧ ਸੰਗਤ ਅਸਨ ਬਸਨ ਕੈ ਮਹਾ ਪ੍ਰਸਾਦਿ,
ਸੋਈ ਤੋ ਅਸਾਧ ਸੰਗ ਬਿਸਮ ਅਹਾਰ ਹੈ ।
(ਭਾ: ਗੁਰਦਾਸ ਜੀ)

ਸੋ ਮਹਾਂ ਪ੍ਰਸਾਦ ਕੜਾਹ ਪ੍ਰਸ਼ਾਦ ਨੂੰ ਹੀ ਕਹਿਆ ਗਿਆ ਹੈ । ਇਸ ਪਵਿਤਰ ਸ਼ਬਦ ਨੂੰ ਮਾਸ ਜੇਹੀ ਘ੍ਰਿਣਤ ਤੇ ਤਾਮਸਕ ਵਸਤੂ ਲਈ ਵਰਤਣਾ ਬਿਲਕੁਲ ਉਚਿਤ ਨਹੀਂ ਹੈ ।

ਸਾਰੇ ਸਿਖ ਇਤਿਹਾਸ ਵਿਚ ਅਤੇ ਗੁਰੂ ਜੀਵਨ ਚਿਤ੍ਰਾਵਲੀਆਂ ਵਿਖੇ ਕਿਸੇ ਗੁਰੂ ਸੰਬੰਧੀ ਮਾਸ ਸੇਵਨ ਕਰਨ ਦਾ ਕਿਧਰੇ ਕੋਈ ਸੰਕੇਤ ਨਹੀਂ ਮਿਲਦਾ, ਕਿਸੇ ਸਮੇਂ ਵੀ ਇਹ ਵਸਤੂ ਸਿਖਾਂ ਦੇ ਸਮੂਹਕ ਭੋਜਨ ਦਾ ਹਿਸਾ ਰਹੀ ਹੋਵੇ ।

ਇਤਿਹਾਸ ਵਿਚ ਇਕ ਥਾਂ ਜਦੋਂ ਦਸਮੇਸ਼ ਜੀ ਉਚ ਦੇ ਪੀਰ ਦੇ ਭੇਸ ਵਿਚ ਸਨ ਤਾਂ ਉਚ ਦੇ ਪੀਰ ਦੇ ਮੁਸਲਮਾਨ ਸ਼ਰਧਾਲੂਆ ਵਲੋਂ ਆਪ ਜੀ ਨੂੰ ਭੋਜਨ ਛਕਾਣ ਦਾ ਯਤਨ ਕੀਤਾ ਗਿਆ ਪਰ ਆਪ ਇਹ ਦੱਸ ਕੇ ਕਿ ਆਪ ਦਾਇਮੀ ਰੋਜ਼ੇ ਤੇ ਹਨ ਆਪ ਜੀ ਉਹ ਭੋਜਨ ਛਕਣ ਤੋਂ ਮੁਕਤ ਹੋ ਗਏ ਪਰ ਆਪ ਜੀ ਦੀ ਆਗਿਆ ਵਿਚ ਆਪ ਜੀ ਦੇ ਨਾਲ ਦੇ ਸਿੰਘਾਂ ਨੇ ਉਸ ਭੋਜਨ ਨੂੰ ਕ੍ਰਿਪਾਨ ਭੇਟ ਕਰਕੇ ਉਸ ਨੂੰ ਕੜਾਹ ਪ੍ਰਸਾਦ ਦੇ ਰੂਪ ਵਿਚ ਛਕਿਆ ।

ਕਲਗੀਧਰ ਪਿਤਾ ਬਾਰੇ ਇਕ ਥਾਂ ਹੋਰ ਵੀ ਇਕ ਗਲਤ ਸਾਖੀ ਕਿਸੇ ਨੇ ਪ੍ਰਸਿਧ ਕਰ ਰਖੀ ਹੈ ਕਿ ਭਾਜੜਾਂ ਦੇ ਦਿਨਾਂ ਵਿਚ ਜਦ ਕਿ ਸਤਿਗੁਰੂ ਜੀ ਪਿਛੇ ਮੁਗਲ ਫੌਜ ਲਗੀ ਹੋਈ ਸੀ, ਸਤਿਗੁਰੂ ਜੀ ਨੇ ਇਕ ਰਾਤ ਇਕ ਮੁਗਲ ਕਾਜ਼ੀ ਦੇ ਘਰ ਕਟੀ ਅਤੇ ਉਸ ਦੇ ਘਰ ਹੀ ਭੋਜਨ ਕੀਤਾ । ਇਸ ਭੋਜਨ ਵਿਚ ਆਪ ਜੀ ਨੇ ਮਾਸ ਛਕਿਆ ਤੇ ਹਡੀਆਂ ਗੁਆਂਢੀ ਦੇ ਘਰ ਸੁਟਦੇ ਰਹੇ ਤੇ ਜਦੋਂ ਗੁਆਂਢੀ ਨੇ ਰੌਲਾ ਪਾਣ ਦਾ ਯਤਨ ਕੀਤਾ ਤਾਂ ਸਤਿਗੁਰੂ ਜੀ ਨੇ ਉਹਨਾਂ ਹਡੀਆਂ ਨੂੰ ਅਸ਼ਰਫੀਆਂ ਵਿਚ ਬਦਲ ਦਿਤਾ । ਇਹ ਸਾਖੀ ਮੂਲੋਂ ਹੀ ਗਲਤ ਅਤੇ ਨਿਰਮੂਲ ਹੈ ਅਤੇ ਕਿਸੇ ਸਿਖ ਦੋਖੀ ਦੀ ਪ੍ਰਸਿਧ ਕੀਤੀ ਜਾਪਦੀ ਹੈ ਕਿਉਂਕਿ ਇਸ ਵਿਚ ਸਭੋ ਕੁਝ ਬੇ ਸਿਰ ਪੈਰ ਦਾ ਹੀ ਹੈ । ਇਕ ਪਾਸੇ ਤਾਂ ਸਤਿਗੁਰੂ ਜੀ ਸ਼ਾਹੀ ਫੌਜ ਦੀ ਨਜ਼ਰਾਂ ਤੋਂ ਬਚਣ ਦਾ ਯਤਨ ਕਰ ਰਹੇ ਹਨ ਤੇ ਜੇ ਕਿਸੇ ਦੇ ਘਰ ਰਾਤ ਕਟਣ ਦਾ ਆਸਰਾ ਮਿਲਿਆ ਹੈ ਤਾਂ ਉਹ ਗੁਆਂਢੀਆਂ ਦੇ ਘਰ ਹਡੀਆਂ ਸੁਟ ਕੇ ਆਪਣੀ ਮੌਜੂਦਗੀ ਦਾ ਢੰਡੋਰਾ ਪਿਟਦੇ ਹੋਏ ਆਪਣੇ ਲਈ ਅਤੇ ਆਸਰਾ ਦੇਣ ਵਾਲੇ ਲਈ ਮੁਸੀਬਤਾਂ ਖੜੀਆਂ ਕਰਨ ਦੇ ਕਾਰਨ ਆਪ ਹੀ ਪੈਦਾ ਕਰਦੇ ਹਨ ਇਕ ਹਾਸੋ ਹੀਣੀ ਤੇ ਨਾ ਮੰਨਣਯੋਗ ਗਲ ਹੈ । ਅਤੇ ਦੂਜੀ ਗਲ ਇਹ ਹੈ ਕਿ ਸਤਿਗੁਰੂ ਇਤਨੇ ਅਸਭਯ ਅਤੇ ਅਸ਼ਿਸ਼ਟ ਸਨ ਕਿ ਓਹ ਇਹ ਵੀ ਨਹੀਂ ਸਨ ਜਾਣਦੇ ਕਿ ਕਿਸੇ ਦੂਜੇ ਦੇ ਘਰ ਜੂਠ ਸੁਟਣਾ ਸਭਯਤਾ ਵਿਰੋਧੀ ਕਰਮ ਹੈ ।

ਜਿਹੜੇ ਮਾਸਾਹਾਰੀ ਸਿਖ ਸਤਿਗੁਰੂ ਜੀ ਦੇ ਇਸ ਜੀਵਨ ਚਰਿਤ੍ਰ ਦਾ ਲਾਭ ਉਠਾ ਕੇ ਮਾਸ ਖਾਣ ਨੂੰ ਅਯੋਗ ਨਹੀਂ ਮੰਨਦੇ ਉਹ ਇਥੋਂ ਇਸ ਗਲ ਤੋਂ ਵੀ ਝੂਠੇ ਪੈ ਜਾਂਦੇ ਹਨ ਕਿ ਸਤਿਗੁਰੂ ਜੀ ਨੇ ਜੋ ਮਾਸ ਇਕ

ਮੁਸਲਮਾਨ ਦੇ ਘਰ ਖਾਧਾ ਹੋਵੇਗਾ ਓਹ ਕਦੇ ਵੀ ਝਟਕਾ ਨਹੀਂ ਹੋ ਸਕਦਾ ਹੈ। ਕੀ ਸਤਿਗੁਰੂ ਆਪ ਤਾਂ ਹਲਾਲ ਖਾ ਲੈਂਦੇ ਸਨ ਪਰ ਸਿਖਾਂ ਨੂੰ ਕੇਵਲ ਝਟਕਾ ਖਾਣ ਲਈ ਹੁਕਮ ਕਰਦੇ ਤੇ ਹਲਾਲ ਵਰਜਤ ਕਰਦੇ ਸਨ? ਕੋਈ ਗਲ ਬਣਦੀ ਨਹੀਂ। ਵਾਸਤਵਿਕਤਾ ਇਹ ਹੈ ਕਿ ਸਤਿਗੁਰੂ ਜੀ ਨੇ ਕਦੇ ਵੀ ਮਾਸਅਹਾਰ ਨਹੀਂ ਕੀਤਾ ਤੇ ਨਾ ਹੀ ਕਿਸੇ ਨੂੰ ਇਸ ਦੇ ਸੇਵਨ ਦੀ ਛੋਟ ਦਿਤੀ ਹੈ।

ਗੁਰਮਤਿ ਅਨੁਸਾਰ ਮਾਸ ਅਜੇਹੀ ਘ੍ਰਿਣਤ ਵਸਤੂ ਹੈ ਕਿ ਇਸ ਨੂੰ ਗੁਰੂਦੁਆਰਾ, ਗੁਰੂਧਾਮ, ਧਰਮ ਅਸਥਾਨ, ਗੁਰੂ ਕੇ ਲੰਗਰ, ਬ੍ਰਹਮ ਭੋਜ ਅਤੇ ਸਾਧ ਭੋਜ ਵ੍ਰਿਚ ਵਰਤਾਣ ਦੀ ਆਗਿਆ ਨਹੀਂ ਹੈ। ਜਿਸ ਦਾ ਗੁਰੂ ਘਰ ਦੀ ਹਦ ਦੇ ਅੰਦਰ ਲੈ ਜਾਣਾ ਹੀ ਮਨ੍ਹਾ ਹੈ। ਇਹ ਘ੍ਰਿਣਤ ਵਸਤੂ ਗੁਰੂ ਹਜ਼ੂਰੀ ਵਿਚ ਨਹੀਂ ਲਿਜਾਈ ਜਾ ਸਕਦੀ, ਜਿਸ ਨੂੰ ਗੁਰੂ ਦਾ ਭੋਗ ਨਾ ਲੁਆਇਆ ਜਾ ਸਕਦਾ ਹੋਵੇ ਉਹ ਗੁਰੂ ਦੇ ਸਿਖਾਂ ਦੇ ਖਾਣ ਯੋਗ ਕਿਵੇਂ ਹੋ ਸਕਦੀ ਹੈ?

ਅਖੰਡ ਪਾਠ ਭਾਵੇਂ ਖੁਸ਼ੀ ਦਾ ਹੋਵੇ ਭਾਵੇਂ ਕਿਸੇ ਹੋਰ ਮੰਤਵ ਲਈ ਰਖਾਇਆ ਹੋਵੇ ਪਰ ਭੋਗ ਪਿਛੋਂ ਦੇ ਭੋਜ ਵਿਚ ਅਜ ਵੀ ਮਾਸ ਨਹੀਂ ਬਣਾਇਆ ਜਾਂਦਾ। ਮਰਨੇ ਪਰਨੇ ਦੀ ਰੋਟੀ ਵਿਚ ਖੀਰ, ਪੂੜੇ, ਪੂੜੀਆਂ, ਕੜਾਹ, ਪੁਲਾਅ ਆਦਿ ਤਾਂ ਬਣ ਸਕਦੇ ਹਨ ਪਰ ਮਾਸ ਨਹੀਂ ਬਣ ਸਕਦਾ। ਵਿਆਹ ਸ਼ਾਦੀਆਂ ਦੇ ਸਮਾਗਮਾਂ ਵਿਚ ਵੀ ਓਹਨਾਂ ਲੋਕਾਂ ਨੂੰ ਛਡ ਕੇ ਜਿਹਨਾ ਲਈ ਪਵਿਤ੍ਰ ਗੁਰਬਾਣੀ ਦਾ ਫਤਵਾ ਹੈ ਕਿ ਓਹ ਅੰਨ੍ਹੇ ਵੀ ਹਨ ਅਤੇ ਬੋਲੇ ਵੀ ਹਨ। "ਅਤਿ ਅੰਨਾ ਬੋਲਾ ਸ਼ਬਦ ਨਾ ਸੁਣਾਈ ਬਹੁ ਰੋਲ ਘਚੋਲਾ।" ਗੁਰਬਾਣੀ ਅਨੁਸਾਰ ਇਹਨਾਂ ਅੰਨਿਆਂ ਤੇ ਬੋਲਿਆਂ ਤੋਂ ਛੁਟ ਹੋਰ ਕੋਈ ਵੀ ਮਾਸ ਨਹੀਂ ਬਣਾਂਦਾ ਪਰ ਇਹਨਾਂ "ਅਤਿ ਅੰਨ੍ਹਾ ਬੋਲਾ' ਅਤੇ "ਸ਼ਬਦ ਨਾ ਸੁਣਦੀ ਬਹੁ ਰੋਲ ਘਚੋਲਾ" ਦੇ ਘਰ ਤਾਂ ਵਿਆਹ ਸ਼ਾਦੀ ਦੇ ਸਮੇਂ ਕਈ ਪ੍ਰਕਾਰ ਦੇ ਵੰਨ ਸੁਵਨੇ ਮਾਸ, ਮੱਛੀਆਂ ਮਾਸ ਦੇ ਸੂਪ ਤੇ ਕਈ ਵਖ ਵਖ ਤਰੀਕਿਆਂ ਨਾਲ ਮੁਰਗੇ ਤੇ ਤਿਤਰ ਬਣਾਏ ਜਾਂਦੇ ਹਨ। ਦੋ ਦੋ ਅਤੇ ਤਿੰਨ ਤਿੰਨ ਹਜ਼ਾਰ ਮੁਰਗਾ ਇਕ ਇਕ ਵਿਆਹ-ਰੋਟੀ ਤੇ ਕਟ ਦਿਤਾ ਜਾਂਦਾ ਹੈ।

ਗੁਰਮਤਿ ਮਰਯਾਦਾ ਅਨੁਸਾਰ ਮਾਸ ਖਾਕੇ ਕੋਈ ਸਜਣ ਸ੍ਰੀ ਗਰੰਥ ਸਾਹਿਬ ਦੀ ਤਾਬਿਆ ਨਹੀਂ ਬੈਠ ਸਕਦਾ। ਮਾਸ ਖਾਕੇ ਆਏ ਸਜਣ ਨੂੰ ਅੰਮ੍ਰਿਤ ਪਾਨ ਨਹੀਂ ਕਰਾਇਆ ਜਾ ਸਕਦਾ। ਮਾਸ ਖਾ ਕੇ ਆਏ ਕਿਸੇ ਸਜਣ ਨੂੰ ਤਖਤ ਸਾਹਿਬ ਦੀ ਹਦੂਦ ਵਿਚ ਪ੍ਰਵੇਸ਼ ਨਹੀਂ ਕਰਨ ਦਿਤਾ ਜਾਂਦਾ। ਜਿਤਨੇ ਵੀ ਮਹਾਪੁਰਸ਼ ਨਾਮ ਬਾਣੀ ਦੇ ਅਭਿਯਾਸੀ, ਸੰਤ ਮਹਾਂਪੁਰਸ਼ ਤੇ ਮਹਾਤਮਾ ਹੋਏ ਹਨ ਅਤੇ ਹੁਣ ਵੀ ਹਨ ਸਾਰੇ ਦੇ ਸਾਰੇ ਇਸ ਅਭਖ ਵਸਤੂ ਦੇ ਸੇਵਨ ਤੋਂ ਰੋਕਦੇ ਹਨ।

ਵਿਗਿਆਨਕ ਦ੍ਰਿਸ਼ਟੀ ਕੋਣ ਤੋਂ ਵੀ ਮਾਸ ਖਾਣਾ ਮਨੁੱਖ ਲਈ ਹਾਨੀਕਾਰਕ ਹੈ। ਕੁਦਰਤ ਦੇ ਨਿਯਮਾਂ ਨੂੰ ਵੇਖਿਆਂ ਵੀ ਇਹੋ ਹੀ ਸਿਧ ਹੁੰਦਾ ਹੈ ਕਿ ਮਾਸ ਮਨੁਖ ਦੀ ਖੁਰਾਕ ਨਹੀਂ ਹੈ। ਮਾਸਾਹਾਰੀ ਪਸ਼ੂ ਸ਼ੇਰ, ਬਘਿਆੜ, ਕੁਤਾ ਤੇ ਬਿਲੀ ਆਦਿ ਦੇ ਦੰਦਾਂ ਦੀ ਬਣਤਰ ਨੂੰ ਧਿਆਨ ਨਾਲ ਵੇਖਿਆ ਪਤਾ ਲਗਦਾ ਹੈ ਕਿ ਉਹ ਘਾਹ ਖਾਣ ਵਾਲੇ ਪਸ਼ੂਆਂ ਅਤੇ ਅੰਨ ਖਾਣ ਵਾਲੇ ਮਨੁਖਾਂ ਤੋਂ ਬਿਲਕੁਲ ਵਖਰੀ ਹੁੰਦੀ ਹੈ। ਉਹਨਾਂ ਦੇ ਦੰਦ ਨੋਕੀਲੇ ਤੇ ਲੰਬੇ ਹੁੰਦੇ ਹਨ ਜਦ ਕਿ ਘਾਹ ਖਾਣ ਵਾਲਿਆਂ ਦੇ ਚੋੜੇ ਅਤੇ ਮਨੁਖ ਦੇ ਹਰ ਚਾਰ ਚੋੜੇ ਦੰਦਾਂ ਪਿਛੋਂ ਇਕ ਨੋਕੀਲਾ ਪਰ ਚੋੜਾ ਹੁੰਦਾ ਹੈ। ਇਸ ਤੋਂ ਵੀ ਸਿਧ ਹੁੰਦਾ ਹੈ ਕਿ ਮਾਸ ਹਰਗਿਜ਼ ਮਨੁਖ ਦੀ ਖੁਰਾਕ ਨਹੀਂ ਹੈ।

ਸੰਨ ੧੯੧੮ ਵਿਚ ਫਰਾਂਸ ਵਿਖੇ ਇਕ ਇੰਟਰ ਐਲਾਈਡ ਕਾਨਫਰੰਸ ਕੌਮਾਂ ਦੀ ਖੁਰਾਕ ਦੀ ਪੜਤਾਲ ਲਈ ਹੋਈ ਸੀ ਜਿਸ ਵਿਚ ਅਮਰੀਕਾ, ਫਰਾਂਸ ਇਟਲੀ, ਬੈਲਜੀਅਮ ਦੇ ੯ ਡਾਕਟਰਾਂ ਦਾ ਇਕ ਕਮਿਸ਼ਨ ਬਣਾਇਆ ਗਿਆ ਜਿਸ ਦੇ ਜ਼ੁਮੇ ਖੁਰਾਕ ਦੀ ਖੋਜ ਕਰਕੇ ਰੀਪੋਰਟ ਪੇਸ਼ ਕਰਨਾ ਸੀ। ੩੩ ਸਾਲ

ਦੀ ਪੜਤਾਲ ਪਿਛੋਂ ਜੋ ਰੀਪੋਰਟ ਉਸ ਕਮਿਸ਼ਨ ਨੇ ਦਿਤੀ ਉਹ ਇਸ ਪਰਕਾਰ ਸੀ—

"ਬੜੀ ਖੋਜ ਤੇ ਵਿਚਾਰ ਤੋਂ ਉਪ੍ਰੰਤ ਇਹ ਮੰਨਣਾ ਪੈਂਦਾ ਹੈ ਕਿ ਮਾਸ ਖਾਣਾ ਮਨੁੱਖ ਵਾਸਤੇ ਕਿਸੇ ਤਰ੍ਹਾਂ ਵੀ ਲਾਭਦਾਇਕ ਨਹੀਂ ਅਤੇ ਨਾ ਜ਼ਰੂਰੀ ਹੀ ਹੈ।"

ਅਮਰੀਕਾ ਦੇ ਜ਼ਰਾਇਤੀ ਮਹਿਕਮੇ ਦੇ ਪ੍ਰਸਿਧ ਚਿਟਨਡੈਨ ਪੀ. ਐਚ. ਡੀ ਐਸ ਸੀ. ਐਲ. ਡੀ. ਲਿਖਦੇ ਹਨ—

ਅਮਰੀਕਾ ਵਿਚ ਸਿਪਾਹੀ ਦੀ ਖ਼ੁਰਾਕ ਵਿਚ ਪਹਿਲਾਂ ੨੨ ਔਂਸ ਮਾਸ ਦਿਤਾ ਜਾਂਦਾ ਸੀ ਤਜਰਬੇ ਵਜੋਂ ੨੨ ਔਂਸ ਤੋਂ ਘਟਾ ਕੇ ਕੇਵਲ ੧ ਔਂਸ ਰਹਿਣ ਦਿਤਾ ਗਿਆ ਅਤੇ ੬ ਮਹੀਨੇ ਦੇ ਤਜਰਬੇ ਵਿਚ ਹੀ ਸਪਸ਼ਟ ਹੋ ਗਿਆ ਕਿ ਨਿਰਾਮਿਸ਼ ਭੋਜਨ ਜਾਂ ਨਾਮ ਮਾਤਰ ਮਾਸ ਵਾਲੇ ਭੋਜਨ ਨਾਲ ਉਹਨਾਂ ਵਿਚ ਕੰਮ ਕਰਨ ਦੀ ਯੋਗਤਾ ਤੇ ਉਤਸ਼ਾਹ ਅਗੇ ਨਾਲੋਂ ਵਧ ਸੀ। ਉਹਨਾਂ ਵਿਚ ਫੁਰਤੀ ਵੀ ਪਹਿਲਾਂ ਨਾਲੋਂ ਵਧੇਰੇ ਸੀ। ਸਿਹਤ ਵੀ ਅਗੇ ਨਾਲੋਂ ਚੰਗੀ ਅਤੇ ਉਹ ਅਗੇ ਨਾਲੋਂ ੫੦% ਵਧ ਤਕੜੇ ਸਨ।

(ਨੇਚਰ ਐਂਡ ਹਿਉਮੈਨ ਡਾਇਟ-ਪੰਨਾ ੩੧)

ਆਮ ਤੌਰ ਤੇ ਵੇਖਣ ਵਿਚ ਆਉਂਦਾ ਹੈ ਕਿ ਮਾਸ ਖਾਣ ਵਾਲਿਆਂ ਦੇ ਦੰਦ ਸਦਾ ਰੋਗੀ ਰਹਿੰਦੇ ਹਨ ਅਤੇ ਉਹਨਾਂ ਨੂੰ ਜਲਦੀ ਹੀ ਬਣਾਉਟੀ ਦੰਦਾਂ ਦੀ ਲੋੜ ਪੈ ਜਾਂਦੀ ਹੈ। ਉਹਨਾਂ ਦੀ ਨਜ਼ਰ ਵੀ ਕਮਜ਼ੋਰ ਹੀ ਰਹਿੰਦੀ ਅਤੇ ਉਹਨਾਂ ਦਾ ਹਾਜ਼ਮਾ ਵੀ ਵਿਗੜਿਆ ਰਹਿੰਦਾ ਹੈ।

ਸਿਖ ਧਰਮ ਚੂੰਕਿ ਇਕ ਕੁਦਰਤੀ ਅਤੇ ਵਿਗਿਆਨਕ ਧਰਮ ਹੈ ਇਸ ਲਈ ਕੋਈ ਗ਼ੈਰ ਕੁਦਰਤੀ ਅਤੇ ਵਿਗਿਆਨ-ਵਿਰੋਧੀ ਗਲ ਗੁਰਮਤਿ ਦੇ ਅਨੁਕੂਲ ਹੋ ਹੀ ਨਹੀਂ ਸਕਦੀ। ਮਾਸ ਖਾਣਾ ਚੂੰਕਿ ਮਨੁਖ ਲਈ ਗ਼ੈਰ ਕੁਦਰਤੀ ਅਤੇ ਅਵਿਗਿਆਨਕ ਹੈ ਇਸ ਲਈ ਗੁਰਮਤਿ ਵਿਚ ਸਖਤ ਵਰਜਤ ਹੈ। ਪਵਿਤ੍ਰ ਗੁਰਬਾਣੀ ਵਿਚ ਮਾਸ ਖਾਣ ਨੂੰ ਕੁਦਇਆ, ਅਧਰਮ, ਪਾਪ, ਮਲੇਛ ਖਾਣਾ, ਹਤਿਆ, ਬੇਸ਼ਰਮੀ, ਸਰਬਤ ਧਰਮਾਂ ਕਰਮਾਂ ਅਤੇ ਤੀਰਥਾਂ ਤੇ ਤੀਰਥਾਂ ਦੇ ਫਲ ਦਾ ਨਾਸ਼ਕ ਦਸਿਆ ਹੈ, ਅਤੇ ਮਾਸ ਖਾਣ ਵਾਲਿਆਂ ਨੂੰ ਕਸਾਈ, ਜ਼ਾਲਮ, ਪਾਪੀ, ਮਲੇਛ, ਬੇਸ਼ਰਮ ਆਦਿ ਸ਼ਬਦਾਂ ਨਾਲ ਸੰਬੋਧਨ ਕੀਤਾ ਗਿਆ ਹੈ।

ਇਸੇ ਤਰ੍ਹਾਂ ਗੁਰਮਤਿ ਵਿਚ ਸ਼ਰਾਬ ਪੀਣ ਦੀ ਵੀ ਸਖਤ ਮਨਾਹੀ ਹੈ। ਸ਼ਰਾਬ ਪੀਣਾ ਵੈਸੇ ਤਾਂ ਸਭ ਧਰਮਾਂ ਵਿਚ ਹੀ ਮਨ੍ਹਾਂ ਹੈ ਪਰ ਗੁਰਮਤਿ ਵਿਚ ਖਾਸ ਤੌਰ ਤੇ ਸਖਤੀ ਨਾਲ ਵਰਜਤ ਕੀਤਾ ਹੈ। ਇਸ ਘ੍ਰਿਣਤ ਵਸਤੂ ਬਾਰੇ ਗੁਰਬਾਣੀ ਵਿਚ –

ਬਾਬਾ ਹੋਰ ਖਾਣਾ ਖੁਸੀ ਖੁਆਰ
ਜਿਤੁ ਖਾਧੈ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ ॥

ਤੋਂ ਛੁਟ ਖਾਸ ਤੌਰ ਤੇ ਸਖਤੀ ਨਾਲ ਪਾਬੰਦੀ ਲਾਈ ਗਈ ਹੈ :

ਜਿਤੁ ਮਦਿ ਪੀਤੈ ਨਾਨਕਾ ਬਹੁਤੇ ਖਟੀਅਹਿ ਵਿਕਾਰ
(ਵਾਰ ਬਿਹਾਗੜਾ ਮ: ੪-੫੫੩)

ਜਿਤੁ ਪੀਤੈ ਮਤਿ ਦੂਰਿ ਹੋਇ ਬਰਲੁ ਪਵੈ ਵਿਚਿ ਆਇ
ਝੂਠਾ ਮਦੁ ਮੂਲਿ ਨ ਪੀਚਈ ਜੇ ਕਾ ਪਾਰਿ ਵਸਾਇ
(ਵਾਰ ਬਿਹਾਗੜਾ ਮ: ੩-੫੫੪)

ਸ਼ਰਾਬ ਪੀਣ ਬਾਰੇ ਪਵਿਤ੍ਰ ਗੁਰਬਾਣੀ ਵਿਚ ਇਤਨਾ ਕੁਝ ਦੇਣਾ ਹੀ ਕਾਫੀ ਨਹੀਂ ਸਮਝਿਆ ਗਿਆ ਸਗੋਂ ਸ਼ਰਾਬ ਦੇ ਪੀਣ ਵਾਲਿਆਂ ਨੂੰ ਜੋ ਆਖਿਆ ਗਿਆ ਹੈ ਜਾਂ ਜਿਹਨਾਂ ਸ਼ਬਦਾਂ ਵਿਚ ਸ਼ਰਾਬ ਪੀਣ ਵਾਲਿਆਂ ਨੂੰ ਤਾੜਨਾ ਕੀਤੀ ਗਈ ਹੈ ਉਹਨਾਂ ਨੂੰ ਸੁਣ ਕੇ ਕੋਈ ਬੇ ਗੈਰਤ ਤੇ ਬੇ ਅਣਖ ਹੀ ਸ਼ਰਾਬ ਜੇਹੀ ਘ੍ਰਿਣਤ ਵਸਤੂ ਦਾ ਗੁਲਾਮ (ਦਿਲਦਾਦਾ) ਰਹਿ ਸਕਦਾ ਹੈ। ਬਾਣੀ ਦੇ ਉਹ ਸ਼ਬਦ ਇਹ ਹਨ—

ਦੁਰਮਤਿ, ਮਦੁ ਜੋ ਪੀਵਤੇ, ਬਿਖਲੀ ਪਤਿ ਕਮਲੀ
(ਆਸਾ ਮ: ੫–੩੯੯)

ਭਾਵ ਇਹ ਕਿ ਜਿਹੜੇ ਸ਼ਰਾਬ ਪੀਂਦੇ ਹਨ

ਉਹਨਾਂ ਦੀ ਬੁਧੀ ਭ੍ਰਿਸ਼ਟੀ ਹੋਈ ਹੈ ਅਤੇ ਉਹ ਬਿਖਲੀ ਪਤਿ ਹਨ ਭਾਵ ਵੇਸਵਾ ਜਾਂ ਬਜਾਰੀ ਔਰਤ ਦੇ ਪਤੀ ਹਨ ਵੇਸਵਾ ਦੇ ਪਤੀ ਹੋਣ ਦਾ ਭਾਵ ਹੈ ਆਪਣੀ ਜਨਾਨੀ ਦੀ ਦਲਾਲੀ ਖਾਣ ਵਾਲੇ ਹਨ ਅਤੇ ਕਮਲੇ ਹਨ।

ਇਤਨੇ ਸਾਫ ਤੇ ਸਪਸ਼ਟ ਸ਼ਬਦਾਂ ਵਿਚ ਮਾਸ ਅਤੇ ਸ਼ਰਾਬ ਦੀ ਵਰਤੋਂ ਦੀ ਮਨਾਹੀ ਦੇ ਬਾਵਜੂਦ ਵੀ ਜਿਹੜੇ ਸਜਣ ਇਹਨਾਂ ਵਸਤੂਆਂ ਦੀ ਵਰਤੋਂ ਕਰਦੇ ਹਨ ਉਹ ਅਵਸ਼ ਹੀ ਆਪਣੇ ਜੀਭ ਦੇ ਸੁਆਦ ਲਈ ਹੀ ਇਹ ਕਰਦੇ ਹਨ ਅਤੇ ਇਸ ਤਰ੍ਹਾਂ ਉਹ ਗੁਰੂ ਕੇ ਭਾਣੇ ਵਿਚ ਚਲਣ ਦੀ ਬਜਾਏ ਆਪਣੇ ਭਾਣੇ ਵਿਚ ਚਲ ਰਹੇ ਹਨ। ਇਸ ਤਰ੍ਹਾਂ ਉਹ ਗੁਰੂ ਹੁਕਮ ਅਨੁਸਾਰ ਸਿਖ ਨਹੀਂ ਅਖਵਾ ਸਕਦੇ ਸਗੋਂ ਪਵਿਤ੍ਰ ਗੁਰਬਾਣੀ ਤਾਂ ਉਹਨਾਂ ਨੂੰ ਕਸਾਈ ਜਾਲਮ, ਪਾਪੀ, ਮਲੇਛ, ਬੇ— ਸ਼ਰਮ ਅਤੇ 'ਬਿਖਲੀ ਪਤਿ" ਆਖਦੀ ਹੈ। ਉਹ ਗੁਰੂ ਦੀ ਆਗਿਆ, ਪਵਿਤ੍ਰ ਗੁਰਬਾਣੀ ਦੇ ਉਦੇਸ਼ਾਂ ਦੀ ਉਲੰਘਣਾ ਕਰ ਰਹੇ ਹਨ ਅਤੇ ਗੁਰੂ ਦੇ ਹੁਕਮ ਨੂੰ ਪਿਠ ਦੇ ਰਹੇ ਹਨ। ਦੂਜੇ ਸ਼ਬਦਾਂ ਵਿਚ ਗੁਰੂ ਤੋਂ ਬੇ ਮੁਖ ਹੋ ਕੇ ਉਸ ਨੂੰ ਬੇਦਾਵਾ ਦੇ ਰਹੇ ਹਨ। ਗੁਰੂ ਉਹਨਾ ਨੂੰ ਵੀ ਸਮੁੱਤ ਬਖਸ਼ੇ।



# ਰਮਜ਼—ਅਗੰਮੀ

ਰਮਜ਼ ਅਗੰਮੀ ਕੋਈ ਮਹਿਰਮ ਬੁਝੇ,
ਜਿਸ ਵਿਚ ਖਿਚ ਇਲਾਹੀ ਹੋ।
ਹੋਸ਼ੋਂ ਪਰੇ ਅਗੰਮ ਦਾ ਡੇਰਾ,
ਖਿਚ ਨੂਰੀ ਦਰਸ ਸ਼ੁਦਾਈ ਹੋ।
ਦਿਲ ਦੀ ਖੋਜ ਕਰੇ ਦਿਨ ਰਾਤੀਂ,
ਨੈਣੀ ਆਤਮ ਜੋਤ ਸਮਾਈ ਹੋ।
ਬਿਨ ਨੈਣਾਂ, ਦਰਸ ਇਲਾਹੀ ਦੇਖੇ,
ਬਿਨ ਕੰਨ੍ਹਾਂ ਨਾਦ ਸੁਣਾਈ ਹੋ।
ਬਿਨ ਬਦਲਾਂ ਦੇ ਵਰਖਾ ਹੋਵੇ,
ਵਿਚ ਪੱਤਝੜ ਗੰਦ ਮਹਿਕਾਈ ਹੋ।
ਅੰਮ੍ਰਿਤ ਰਸ ਝਰੈ ਉਹਦੀ ਨੈਣੀ,
ਵਿਚ ਅੰਮ੍ਰਿਤ ਤ੍ਰਿਪਤ ਅਘਾਈ ਹੋ।
ਨਿਰਮਲ ਸੁਰਤ ਖ਼ਿੜੇ ਵਿਸਮਾਦੀ,
ਧੁਨ ਆਤਮ ਰਮਜ਼ ਰਹਸਾਈ ਹੋ।
ਗਿਆਨ-ਜੋਤ ਜਾਂ ਹਿਰਦਾ ਛੋਹੇ,
ਆਪੂੰ ਮਹਿਰਮ ਮਰਮ ਜਣਾਈ ਹੋ।

# ਤੇਰੀ ਭੇਟ

ਨ ਕੰਠ ਕੋਇਲ, ਨ ਸੁਰ ਰਸੀਲਾ,
ਨ ਤਰਲ ਰਸਨਾ, ਕਿਵ ਗੀਤ ਗਾਵਾਂ।
ਪਰ ਚਾਹ ਹਿਰਦੇ ਤੇਰੇ ਗੀਤ ਗਾਵਣ,
ਨ ਰਿਦਾ ਹਟਦਾ, ਏਨੂੰ ਕਿੰਝ ਹਟਾਵਾਂ।
ਕਸੱਕ ਬ੍ਰਿਹੋਂ, ਮੇਰੇ ਰਸੱਕ ਗੀਤਾਂ,
ਬਿਨ ਗੀਤ ਗਾਏ, ਤੈਨੂੰ ਕਿਵ ਰਝਾਵਾਂ।
ਪਿਆਰ ਹਿਰਦੇ, ਤੇਰੀ ਯਾਦ ਭਰਕੇ,
ਕਰ ਨੈਣ ਨੀਵੇਂ, ਤੇਰੀ ਭੇਟ ਲਿਆਵਾਂ।
ਤੁਸੀਂ ਮੇਹਰ ਤੁਠੋ, ਸੁਣ ਗੀਤ ਤੋਤਲ,
ਤਕ ਬਿਰਦ ਤੇਰਾ, ਬਲਿਹਾਰ ਜਾਵਾਂ।

ਸ: ਬਲਵੰਤ ਸਿੰਘ "ਨੂਰ"
ਪੰਜਾਬੀ ਸਾਹਿਤ ਅਕਾਡਮੀ
ਲੁਧਿਆਣਾ



# ਗੁਰਬਾਣੀ

ਗਿਆਨੀ ਮਿਹਰ ਸਿੰਘ ਜੀ
ਕਾਨ੍ਹਪੁਰ ।

ਗੁਰਬਾਣੀ ਦੀ ਮਹਾਨਤਾ ਸਮੁੱਚੇ ਸਿੱਖ ਪੰਥ ਵਿਚ ਸਰਬ ਮਾਨਯ ਹੈ "ਇਸ ਦੀ ਸਰਬ ਸ੍ਰੇਸ਼ਟਤਾ ਅਤੇ ਸੱਤਯਤਾ ਦਾ ਐਲਾਨ ਤਾਂ ਤੀਜੇ ਸਤਿਗੁਰੂ ਅਮਰਦਾਸ ਜੀ ਨੇ ਹੀ ਕਰ ਦਿਤਾ ਸੀ ਤੇ ਫੁਰਮਾਇਆ ਸੀ ;—

"ਆਵਹੁ ਸਿਖ ਸਤਿਗੁਰੂ ਕੇ ਪਿਆਰਿਹੋ
ਗਾਵਹੁ ਸਚੀ ਬਾਣੀ ।
ਬਾਣੀ ਤ ਗਾਵਹੁ ਗੁਰੂ ਕੇਰੀ
ਬਾਣੀਆਂ ਸਿਰਿ ਬਾਣੀ

ਇਸ ਦੇ ਨਾਲ ਹੀ ਹੋਰ ਕੱਚੀ ਬਾਣੀਆਂ ਬਾਰੇ ਭੀ ਸਪਸ਼ਟ ਸ਼ਬਦਾਂ ਵਿਚ ਹੁਕਮ ਕੀਤਾ ਕਿ :

"ਸਤਿਗੁਰੂ ਬਿਨਾ ਹੋਰ ਕਚੀ ਹੈ ਬਾਣੀ ॥
ਬਾਣੀ ਤ ਕਚੀ ਸਤਿਗੁਰੂ ਬਾਝਹੁ ਹੋਰ ਕਚੀ ਬਾਣੀ ।

ਅਤੇ ਅਜੇਹੀ ਕਚੀ ਬਾਣੀ ਦੇ ਰਚਨ ਵਾਲਿਆਂ ਅਤੇ ਪੜ੍ਹਨ ਸੁਨਣ ਵਾਲਿਆਂ ਨੂੰ ਭੀ ਕਚਾ ਹੀ ਆਖਿਆ ਹੈ ।

ਇਸ ਤਰ੍ਹਾਂ ਜਾਪਦਾ ਹੈ ਕਿ ਉਸ ਵੇਲੇ ਸਤਿਗੁਰੂ ਦੀ ਬਾਣੀ ਵਰਗੀ ਹੋਰ ਕਚੀ ਬਾਣੀ ਦੀ ਭੀ ਰਚਨਾ ਹੋਣ ਲਗ ਪਈ ਸੀ ਤਾਂ ਹੀ ਸਤਿਗੁਰਾਂ ਨੇ ਸਿਖਾਂ ਨੂੰ ਫੁਰਮਾਇਆ ਸੀ ਕਿ ਭਾਈ ਸਤਿਗੁਰੂ ਦੀ ਬਾਣੀ ਦਾ ਹੀ ਗਾਇਨ ਕਰੋ ਹੋਰ ਕਚੀ ਬਾਣੀ ਨੂੰ ਨਾ ਪੜ੍ਹੋ । ਜਿਵੇਂ ਅਜਕਲ ਹਰ ਚੰਗੀ ਚੀਜ਼ ਦੀ ਨਕਲ ਬਾਜ਼ਾਰ ਵਿਚੋਂ ਮਿਲ ਜਾਂਦੀ ਹੈ । ਮਾਮੂਲੀ ਖਾਨ ਪੀਣ ਦੀਆਂ ਚੀਜ਼ਾਂ ਤੋਂ ਲੈ ਕੇ ਨਕਲੀ ਸੋਨਾ ਚਾਂਦੀ ਤੇ ਨਕਲੀ ਹੀਰੇ ਮੋਤੀ ਤਕ ਭੀ ਨਕਲੀ ਹੀ ਮਿਲ ਸਕਦੇ ਹਨ ਤੇ ਸੁਆਰਥੀ ਲੋਕ ਉਹੋ ਨਕਲੀ ਮਾਲ ਵੇਚ ਕੇ ਹੀ ਅਪਣਾ ਰੋਜ਼ਗਾਰ ਚਲਾਉਂਦੇ ਹਨ ਇਸੇ ਤਰ੍ਹਾਂ ਸੁਆਰਥੀ ਲੋਕਾਂ ਹਥੋਂ ਪਰਮ ਪਾਵਨ ਗੁਰਬਾਣੀ ਦਾ ਰੂਪ ਬਦਲ ਜਾਣ ਦਾ ਤੌਖਲਾ ਗੁਰੂ ਜੀ ਨੇ ਮਹਿਸੂਸ ਕੀਤਾ ਜਾਪਦਾ ਹੈ ।

ਪਾਵਨ ਪਵਿਤ੍ਰ ਬਾਣੀ ਨੂੰ ਅਪਣੇ ਅਸਲ ਰੂਪ ਵਿਚ, ਵਾਸਤਵਿਕ ਸਰੂਪ ਠੀਕ ਠੀਕ ਸ਼ਬਦ ਜੋੜਾਂ ਅਤੇ ਬਾਣੀ ਦੇ ਲਗ ਮਾਤ੍ਰ ਨੀਯਮ ਬਧ ਅਤੇ ਕਿਸੇ ਪਰਕਾਰ ਦੇ ਰਲੇ ਮਿਲਾਵਟ ਤੋਂ ਮੁਕਤ ਤੇ ਸੁਰਖਿਅਤ ਰਖਣ ਲਈ ਪੰਜਵੇਂ ਸਤਿਗੁਰੂ ਅਰਜਨ ਦੇਵ ਜੀ ਨੇ ਭਾ: ਗੁਰਦਾਸ ਜੀ ਨੂੰ ਨਾਲ ਲੈ ਕੇ ਸ੍ਰੀ ਰਾਮਸਰ ਦੇ ਅਸਥਾਨ ਤੇ ਦੋ ਸਾਲ ਦੀ ਘੋਰ ਤਪਸਿਆ ਕਰਕੇ ਸ੍ਰੀ ਗਰੰਥ ਸਾਹਿਬ ਦਾ ਸੰਪਾਦਨ ਕੀਤਾ ਸੀ । ਆਪ ਸੋਂਚੀਆਂ ਤੋਂ ਪੜ੍ਹਕੇ ਸ਼ੁਧ ਕਰ ਕੇ ਉਚਾਰਨ ਕਰਦੇ ਤੇ ਭਾ: ਗੁਰਦਾਸ ਜੀ ਉਸ ਨੂੰ ਲਿਖਦੇ ਜਾਂਦੇ ਸੀ । ਜਦ ਇਕ ਰਾਗ ਸਮਾਪਤ ਹੋ ਜਾਂਦਾ ਤਾਂ ਬਾਵਜੂਦ ਇਸ ਦੇ ਕਿ ਲਿਖਾਰੀ ਇਕ ਮਹਾਂ ਵਿਦਵਾਨ ਤੇ ਸਿਖੀ ਦਾ ਮਰਮਗਯ ਭਾ: ਗੁਰਦਾਸ ਹੀ ਸੀ ਫਿਰ ਭੀ ਗੁਰੂ ਅਰਜਨ ਦੇਵ ਜੀ ਉਸ ਨੂੰ ਪੜ੍ਹ ਕੇ ਲਗ ਮਾਤਰ ਤਕ ਸੁਧਾਈ ਕਰ ਕੇ ਅੰਤ ਉਤੇ ਸ਼ਬਦ "ਸੁਧੁ" ਲਿਖ ਦੇਂਦੇ ਸੀ ਜਿਸ ਦਾ ਭਾਵ ਸੀ ਕਿ ਹੁਣ ਇਹ ਪਰਵਾਨ ਹੈ । ਅਤੇ ਜਦੋਂ ਸਮੇਂ ਦੇ ਅਭਾਵ ਕਰ ਕੇ ਜਾਂ ਹੋਰ ਕਿਸੇ ਕਾਰਨ ਜਾਂ ਇਹ ਸਮਝਕੇ ਕਿ ਇਸ ਦੀ ਸੁਧਾਈ ਭਾ: ਗੁਰਦਾਸ ਜੀ ਆਪ ਹੀ ਕਰ ਲੈਣ ਲਿਖ ਦੇਂਦੇ ਸੀ ਕਿ "ਸੁਧ ਕੀਚੇ" । ਬਹਰਹਾਲ ਗੁਰੂ ਅਰਜਨ

ਦੇਵ ਜੀ ਨੇ ਇਸ ਪਾਵਨ ਗੁਰਬਾਣੀ ਦੀ ਸ਼ੁਧਤਾ ਵਲ ਬਹੁਤ ਜ਼ਿਆਦਾ ਧਿਆਨ ਦਿਤਾ ਸੀ ਅਤੇ ਉਹ ਦੇਂਦੇ ਭੀ ਕਿਉਂ ਨਾ ? ਉਹ ਜਾਣਦੇ ਸੀ ਕਿ ਰਿਸ਼ੀ ਵਿਸਵਾ ਮਿੱਤਰ ਜਦੋਂ ਅਪਨੇ ਸਰਾਪ ਨਾਲ ਵਸ਼ਿਸ਼ਟ ਜੀ ਦੇ ਪੁੱਤਰ ਨੂੰ ਮਾਰ ਦੇਂਦਾ ਤਾਂ ਉਹ 'ਗਾਇਤ੍ਰੀ' ਦਾ ਸ਼ੁਧ ਪਾਠ ਕਰ ਕੇ ਬ੍ਰਹਮ ਹੱਤਿਆ ਤੋਂ ਮੁਕਤ ਹੋ ਜਾਂਦਾ ਸੀ ਉਸ ਨੂੰ ਬ੍ਰਹਮ ਹਤਿਆ ਦਾ ਪਾਪ ਨਹੀਂ ਸੀ ਲਗਦਾ ਤਾਂ ਹੀ ਵਸ਼ਿਸ਼ਟ ਜੀ ਨੇ ਉਸ ਮੰਤਰ ਵਿਚੋਂ ਕੋਈ ਲਗ ਮਾਤਰ ਦਾ ਵਾਧਾ ਘਾਟਾ ਕਰ ਦਿਤਾ ਸੀ ਜਿਸ ਕਰ ਕੇ ਉਸ ਵਿਚ ਹੁਣ ਉਹ ਸ਼ਕਤੀ ਹੀ ਨਹੀਂ ਰਹਿ ਗਈ।

ਗੁਰਬਾਣੀ ਦੇ ਸ਼ੁਧ ਉਚਾਰਨ ਦੀ ਵਿਸ਼ੇਸਤਾ ਅਤੇ ਮਹਾਨਤਾ ਬਾਰੇ ਤਾਂ ਸਿਖ ਇਤਿਹਾਸ ਵਿਚ ਲਿਖਿਆ ਮਿਲਦਾ ਹੈ ਕਿ ਜਦੋਂ ਇਕ ਸਿਖ ਜਪ ਸਾਹਿਬ ਦਾ ਸ਼ੁਧ ਪਾਠ ਕਰ ਕੇ ਸੁਣਾ ਰਿਹਾ ਸੀ ਤਾਂ ਗੁਰੂ ਹਰਗੋਬਿੰਦ ਸਾਹਿਬ ਜੀ ਆਪ ਅਪਨੇ ਸਿੰਘਾਸਨ ਤੋਂ ਸਿਰਕ ਰਹੇ ਸੀ ਤਾਂ ਕਿ ਪਾਠ ਪੂਰਾ ਹੋ ਜਾਣ ਤੇ ਇਸ ਗੁਰ ਸਿਖ ਨੂੰ ਗੁਰ ਗੱਦੀ ਦੇ ਦਿੱਤੀ ਜਾਏ ਜੋ ਗੁਰਬਾਣੀ ਦਾ ਪੂਰਨ ਰੂਪ ਵਿਚ ਸ਼ੁੱਧ ਪਾਠ ਕਰਦਾ ਹੈ। ਪਰ ਇਸੇ ਦੌਰਾਨ ਸਿਖ ਦੇ ਮਨ ਵਿਚ ਘੋੜਾ ਇਨਾਮ ਲੈਣ ਦਾ ਫੁਰਨਾ ਹੋਣ ਕਰ ਕੇ ਉਸ ਸਿਖ ਨੂੰ ਗੁਰੂ ਜੀ ਨੇ ਘੋੜਾ ਹੀ ਦੇ ਦਿਤਾ।

ਇਸ ਦੇ ਉਲਟ ਅਸ਼ੁੱਧ ਪਾਠ ਕਰਨ ਵਾਲੇ ਸਿਖ ਦੀ ਸਾਖੀ ਭੀ ਸਿਖ ਇਤਿਹਾਸ ਵਿਚ ਆਉਂਦੀ ਹੈ ਕਿ ਇਕ ਸਿੰਘ ਨੂੰ ਜਿਸ ਨੇ ਦੱਖਣੀ ਓਅੰਕਾਰ ਦਾ ਪਾਠ ਕਰਦਿਆਂ ਕੇਵਲ ਇਕ ਲਾਂ ਦਾ ਗਲਤ ਪਾਠ ਕੀਤਾ ਸੀ ਭਾਵ "ਕਰਤੇ ਕੀ ਮਿਤ ਕਰਤਾ ਜਾਣੈ ਕੈ ਜਾਣੈ ਗੁਰ ਸੂਰਾ" ਦੀ ਥਾਂਵੇਂ ਉਸ ਨੇ "ਕੇ ਜਾਣੇ ਗੁਰ ਸੂਰਾ" ਪੜ੍ਹਿਆ ਤਾਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਉਸ ਦੇ ਮੂੰਹ ਤੇ ਚੁਪੇੜਾਂ ਮਰਵਾਈਆਂ ਸਨ।

ਏਹੋ ਜੇਹੀਆਂ ਸਾਖੀਆਂ ਇਹ ਸਿੱਧ ਕਰਦੀਆਂ ਹਨ ਕਿ ਗੁਰਬਾਣੀ ਦਾ ਸ਼ੁੱਧ ਪਾਠ ਕਰਨ ਵਾਲੇ ਉਤੇ ਸਤਿਗੁਰੂ ਜੀ ਪ੍ਰਸੰਨ ਹਨ ਤੇ ਅਸ਼ੁੱਧ ਪਾਠ ਕਰਨ ਵਾਲੇ ਨਾਲ ਨਾਰਾਜ਼ ਹਨ। ਸ਼ੁਧ ਪਾਠ ਤੋਂ ਭਾਵ ਹੈ ਕਿ ਹਰ ਅੱਖਰ ਦਾ ਉਚਾਰਨ ਠੀਕ ਹੋਵੇ 'ਨ' ਤੇ 'ਣ' ਨੂੰ ਭੀ ਅਲਗ ਅਲਗ ਹੀ ਉਚਾਰਨ ਕੀਤਾ ਜਾਵੇ। ਹੋਰ ਜਿਨੀਆਂ ਲਗ ਮਾਤ੍ਰਾਂ ਹਨ ਉਹ ਸਭ ਉਚਾਰਣ ਕਰਨ ਵਾਸਤੇ ਹੀ ਲਿਖੀਆਂ ਹਨ ਉਹ ਕੋਈ ਸਜਾਵਟ ਲਾਣ ਵਾਸਤੇ ਬਿਨਾ ਮਤਲਬ ਨਹੀਂ ਲਾਈਆਂ ਗਈਆਂ "ਨਾ ਹੀ ਉਹਨਾਂ ਲਗਾ ਮਾਤ੍ਰਾਂ ਦਾ ਇਹ ਭਾਵ ਹੈ ਕਿ ਇਹਨਾਂ ਨਾਲ ਅੱਖਰ ਸੋਹਣੇ ਲਗਦੇ ਹਨ ਸਗੋਂ ਇਹ ਸਭ ਅਰਥ ਭਾਵ ਸਮਝਣ ਵਿਚ ਸਹਾਈ ਹੁੰਦੀਆਂ ਹਨ"।

ਅਜ ਕਲ ਅਨੰਦ ਸਾਹਿਬ ਦਾ ਪਾਠ ਕਰਦਿਆਂ ਅਕਸਰ ਇਹ ਹੀ ਪੜ੍ਹਿਆ ਜਾਂਦਾ ਹੈ ਕਿ :

'ਅਨਦ ਸੁਣੋ ਵਡਭਾਗੀਓ ਸਗਲ ਮਨੋਰਥ ਪੂਰੇ' ਪਰ 'ਨ' ਉਤੇ ਬਿੰਦੀ ਨਹੀਂ ਹੈ ਜਿਸ ਕਰਕੇ ਅਸਲ ਪਾਠ 'ਆਨੰਦ' ਨਹੀਂ ਸਗੋਂ 'ਅਨਦ' ਹੈ ਜਿਸ ਦਾ ਅਰਥ ਹੈ "ਅਨਹਦ" ਭਾਵ ਉਹ ਸੁਰੀਲੇ ਵਾਜੇ ਜੋ ਗੁਰਮੁਖ ਗੁਰਸਿਖ ਅਪਣੀ ਲਿਵ ਈਸ਼ਵਰ ਨਾਲ ਜੋੜ ਕੇ ਅਜ ਗੈਬੋਂ (ਧੁਰੋਂ) ਸੁਣਦੇ ਹਨ ਤੇ ਆਨੰਦ ਵਿਭੋਰ ਹੁੰਦੇ ਹਨ। ਪਰ ਜੇ ਪਾਠ 'ਅਨੰਦ' ਕੀਤਾ ਜਾਵੇ ਤਾਂ ਕੀ ਅਨੰਦ ਕੋਈ ਸੁਣੀ ਜਾਣ ਵਾਲੀ ਵਸਤੂ ਹੈ ? ਅਨੰਦ ਤਾਂ ਮਹਿਸੂਸ ਹੀ ਕੀਤਾ ਜਾ ਸਕਦਾ ਹੈ ਇਹ ਸੁਣਿਆ ਨਹੀਂ ਜਾ ਸਕਦਾ ਫਿਰ 'ਅਨੰਦ' ਪਾਠ ਕਰਨਾ ਉੱਕਾ ਅਸ਼ੁੱਧ ਤੇ ਅਰਥ ਹੀਨ ਹੈ। ਇਸੇ ਤਰ੍ਹਾਂ ਅਨੇਕ ਪਾਠ ਹਨ ਜੋ ਆਮ ਪਰਚਲਤ ਹੋ ਗਏ ਹਨ ਜਿਨ੍ਹਾਂ ਵਿਚ ਜਾਂ ਤਾਂ ਕੋਈ ਮਾਤ੍ਰਾ ਅਪਨੇ ਕੋਲੋਂ ਵਧਾ ਦਿਤੀ ਜਾਂਦੀ ਹੈ ਤੇ ਜਾਂ ਕੋਈ ਉਚਾਰਨ ਕਰਨੋਂ ਛੱਡ ਦਿਤੀ ਜਾਂਦੀ ਹੈ। ਲੇਖ ਦੇ ਵੱਧ ਜਾਣ ਦੇ ਭੈ ਤੋਂ ਇਸ ਦਾ ਹੋਰ ਵਿਸਥਾਰ ਪੂਰਵਕ ਲਿਖ ਸਕਣਾ ਸੰਭਵ ਨਹੀਂ ਜਾਪਦਾ। ਜੇ ਕਦੀ ਏਹੋ ਜੇਹੇ ਲਾ ਪਰਵਾਹੀ ਨਾਲ ਕੀਤੇ ਪਾਠ ਗੁਰੂ ਜੀ ਨੂੰ ਸਵੀਕਾਰ ਹੁੰਦੇ ਤਾਂ ਗੁਰੂ ਅਰਜਨ ਦੇਵ ਤੇ ਨਾ ਹੀ ਗੁਰੂ ਗੋਬਿੰਦ ਸਿੰਘ

ਜੀ ਗਲਤ ਪਾਠ ਕਰਨ ਵਾਲੇ ਨੂੰ ਚਪੇੜਾਂ ਮਰਵਾਂਦੇ ।

ਗੁਰਬਾਣੀ ਦੇ ਅਦਬ ਸਤਿਕਾਰ ਬਾਰੇ ਭੀ ਜਾਣਕਾਰੀ ਦਾ ਹੋਣਾ ਜ਼ਰੂਰੀ ਹੈ । ਕੋਈ ਚੀਜ਼ ਜਿਨ੍ਹੀ ਹੀ ਅਧਿਕ ਕੀਮਤੀ ਹੁੰਦੀ ਹੈ , ਉਸ ਦੀ ਸੇਵਾ ਸੰਭਾਲ ਤੇ ਅਦਬ ਸਤਿਕਾਰ ਭੀ ਉਸੇ ਤਰ੍ਹਾਂ ਜ਼ਿਆਦਾ ਹੁੰਦਾ ਹੈ । ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਜਦੋਂ ਗੁਰਬਾਣੀ ਦੀਆਂ ਸੈਂਚੀਆਂ ਸ੍ਰੀ ਗੋਇੰਦਵਾਲ ਤੋਂ ਲਿਆਏ ਸੀ ਤਾਂ ਬਾਬਾ ਬੁਢਾ ਜੀ ਤੇ ਭਾ: ਗੁਰਦਾਸ ਜੀ ਜੀ ਨੇ ਸੈਂਚੀਆਂ ਵਾਲੀ ਪਾਲਕੀ ਅਪਨੇ ਮੋਢਿਆਂ ਤੇ ਚੁਕੀ ਅਤੇ ਸ੍ਰੀ ਗੁਰੂ ਜੀ ਨੰਗੀ ਪੈਰੀਂ ਪਿਛੇ ਚੌਰ ਕਰਦੇ ਹੋਏ ੩੦ ਮੀਲ ਦਾ ਸਫ਼ਰ ਕਰਕੇ ਅੰਮ੍ਰਿਤਸਰ ਪੁਜੇ ਸੀ । ਜਦ ਸ੍ਰੀ ਗਰੰਥ ਸਾਹਿਬ ਦੀ ਬੀੜ ਤਿਆਰ ਹੋ ਗਈ ਤਾਂ ਉਸ ਦਾ ਪਰਕਾਸ਼ ਪੀੜ੍ਹੇ ਉਤੇ ਕੀਤਾ ਆਪ ਆਪਣਾ ਆਸਨ ਜ਼ਮੀਨ ਤੇ ਲਗਾ ਕੇ ਬਿਰਾਜਦੇ ਰਹੇ ਗੁਰਬਾਣੀ ਸਾਹਮਣੇ ਸਿਰ ਝੁਕਾਉਣਾ ਜਾਂ ਮੱਥਾ ਟੇਕਣਾ ਭੀ ਸ ਤਕਾਰ ਹੈ ਪਰ ਸਭ ਤੋਂ ਉਤਮ ਸਤਿਕਾਰ ਹੈ ਉਸ ਦਾ ਹੁਕਮ ਮੰਨਣਾ ਅਤੇ ਉਸੇ ਅਨੁਸਾਰ ਆਪਣੇ ਜੀਵਨ ਨੂੰ ਢਾਲਨਾ । ਬਿਨਾ ਇਸ਼ਨਾਨ ਕੀਤੇ ਸ੍ਰੀ ਗਰੰਥ ਸਾਹਿਬ ਦੀ ਤਾਬਿਆ ਨਹੀਂ ਬੈਠਨਾ । ਇਸ਼ਨਾਨ ਪੂਰਾ ਤਾਂ ਹੀ ਹੁੰਦਾ ਹੈ ਜੇ ਸਨਕੇਸ਼ੀ ਕੀਤਾ ਜਾਵੇ । ਤਾਬਿਆਂ ਬੈਠਨ ਲਗਿਆ ਜੋੜੇ ਵਾਲੇ ਚਰਨ ਜ਼ਰੂਰ ਹੀ ਧੋ ਲੈਣੇ ਚਾਹੀਦੇ ਹਨ, ਅਤੇ ਪਾਠ ਕਰ ਚੁਕਨ ਤੋਂ ਬਾਦ ਸ੍ਰੀ ਗਰੰਥ ਸਾਹਿਬ ਨੂੰ ਸੰਤੋਖ ਦੇਣਾ ਚਾਹੀਦਾ ਹੈ । ਜਦੋਂ ਪਾਠ ਨਾ ਕਰਨਾ ਹੋਵੇ ਤਾਂ ਗਰੰਥ ਸਾਹਿਬ ਦਾ ਪਰਕਾਸ਼ ਕਰੀ ਰਖਣਾ ਬੇਅਦਬੀ ਹੈ ਜਾਂ ਦੁਕਾਨਦਾਰੀ ਹੈ ਇਸ ਲਈ ਇਸ ਗਲ ਦਾ ਧਿਆਨ ਜ਼ਰੂਰ ਹੀ ਰਖਣਾ ਚਾਹੀਦਾ ਹੈ ।

ਪਾਠ ਦੀ ਮਰਯਾਦਾ :—ਸ੍ਰੀ ਗਰੰਥ ਸਾਹਿਬ ਜੀ ਦੇ ਸਾਧਾਰਨ ਪਾਠ ਬਾਰੇ ਪਾਠੀ ਲਈ ਜਰੂਰੀ ਹੈ ਕਿ ਸਨਕੇਸ਼ੀ ਇਸ਼ਨਾਨ ਕਰਕੇ ਹੀ ਪਾਠ ਕਰੇ ਤੇ ਜੋੜੇ ਵਾਲੇ ਚਰਨ ਧੋਤੇ ਬਿਨਾ ਤਾਬਿਆ ਨਾ ਬੈਠੇ । ਪਾਠ ਕਰਕੇ ਸ੍ਰੀ ਗਰੰਥ ਸਾਹਿਬ ਸੰਤੋਖ ਕੇ ਉਚਿਤ ਅਸਥਾਨ ਤੇ ਰਖੇ ਅਤੇ ਜਦੋਂ ਫਿਰ ਪਾਠ ਕਰਨਾ ਹੋਵੇ ਪੂਰੇ ਅਦਬ ਨਾਲ ਸ੍ਰੀ ਗਰੰਥ ਸਾਹਿਬ ਦਾ ਪਰਕਾਸ਼ ਕਰ ਲਵੇ । ਪਾਠ ਆਰੰਭ ਕਰਨ ਵੇਲੇ ਅਤੇ ਪਾਠ ਕਰ ਚੁਕਨ ਉਪ੍ਰੰਤ ਅਰਦਾਸ ਜ਼ਰੂਰ ਕਰੇ ।

ਅਖੰਡ ਪਾਠ :—ਅਖੰਡ ਪਾਠ ਦਾ ਭਾਵ ਹੈ ਕਿ ਪੂਰੇ ਸ੍ਰੀ ਗਰੰਥ ਸਾਹਿਬ ਦਾ ਪਾਠ ਆਰੰਭ ਤੋਂ ਅੰਤ ਤਕ ਨਿਰੰਤਰ ਬਿਨਾ ਰੁਕੇ ਕੀਤਾ ਜਾਵੇ ਅਤੇ ਇਸ ਦੌਰਾਨ ਗੁਰਬਾਣੀ ਤੋਂ ਬਿਨਾ ਹੋਰ ਕੁਝ ਭੀ ਨਾ ਉਚਾਰਿਆ ਜਾਵੇ ਇਸ ਲਈ ਜਦੋਂ ਅਰਦਾਸ ਕੀਤੀ ਜਾਂਦੀ ਹੈ ਤਾਂ ਜਿਸ ਵੇਲੇ ਅਰਦਾਸੀਆ ਸਿੰਘ ਇਹ ਕਹਿੰਦਾ ਹੈ ਕਿ "ਸਤਿਗੁਰੂ ਜੀ ਆਪ ਜੀ ਦੀ ਓਟ ਲੈ ਕੇ ਆਪ ਜੀ ਦੇ ਆਸਰੇ ਆਪ ਦੀ ਪਵਿਤ੍ਰ ਗੁਰਬਾਣੀ ਦਾ ਅਖੰਡ ਪਾਠ ਆਰੰਭ ਕਰਨ ਲਗੇ ਹਾਂ" ਤਾਂ ਉਸੇ ਵੇਲੇ ਤਾਬਿਆ ਬੈਠਾ ਹੋਇਆ ਸਿੰਘ "੧ਓ ਸਤਿਨਾਮ ਕਰਤਾ ਪੁਰਖੁ......" ਨਾਲ ਪਾਠ ਆਰੰਭ ਕਰ ਦੇਵੇ । ਇਸੇ ਤਰਾਂ ਜਦੋਂ ਭੋਗ ਪਾਇਆ ਜਾਂਦਾ ਹੈ ਤਾਂ ਅੰਤ ਤੇ "ਆਠਾਰਾ ਦਸ ਬੀਸ" ਦਾ ਪਾਠ ਹੋਣ ਸਾਰ ਹੀ ਅਰਦਾਸੀਆ ਸਿੰਘ ਅਰਦਾਸ ਅਰੰਭ ਕਰ ਦੇਂਦਾ ਹੈ ਤੇ ਅਕਾਲ ਪੁਰਖੁ ਸਤਿਗੁਰੂ ਜੀ ਦਾ ਧੰਨਵਾਦ ਕਰਦਾ ਹੈ ਕਿ ਆਪ ਜੀ ਦੀ ਕਿਰਪਾ ਸਦਕਾ ਪਾਠ ਨਿਰਵਿਘਨ ਸਮਾਪਤ ਹੋਇਆ, ਜੋ ਤਰੁਟੀਆਂ ਰਹਿ ਗਈਆਂ ਹੋਣ ਉਹ ਕਿਰਪਾ ਕਰ ਕੇ ਖਿਮਾ ਕਰਨੀਆਂ ਜੀ ।" ਪਰ ਜੇ ਕਰ ਅਰਦਾਸ ਕਰਨ ਵੇਲੇ ਜਦੋਂ ਸਿੰਘ ਇਹ ਕਹਿੰਦਾ ਹੈ ਕਿ ਪਾਠ ਆਰੰਭ ਕਰਨ ਲਗੇ ਹਾਂ ਅਤੇ ਪਾਠ ਆਰੰਭ ਨਾ ਕੀਤਾ ਜਾਵੇ ਤਾਂ ਫਿਰ ਅਖੰਡ ਪਾਠ ਪਹਿਲਾਂ ਹੀ ਖੰਡਿਤ ਹੋ ਜਾਂਦਾ ਹੈ ਇਸੇ ਤਰਾਂ ਪਾਠ ਪੂਰਨ ਹੁੰਦੇ ਸਾਰ ਹੀ ਅਰਦਾਸ ਕਰਨੀ ਜ਼ਰੂਰੀ ਹੈ ਤਾਂ ਕਿ ਇਸ ਅਖੰਡ ਪਾਠ ਦੀ ਸੰਪੂਰਨਤਾ ਅਕਾਲ ਪੁਰਖ ਸਤਿਗੁਰੂ ਜੀ ਨੂੰ ਸਮਰਪਣ ਉਪ੍ਰੰਤ ਹੀ ਹੋਰ ਕੋਈ ਪ੍ਰੋਗ੍ਰਾਮ ਚਾਲੂ ਹੋ ਸਕੇ ।

ਅਖੰਡ ਪਾਠ ਵਿਚ ਭਾਗ ਲੈਣ ਵਾਲੇ ਪਾਠੀ ਧੂਪੀਏ ਲਾਂਗਰੀ ਤੇ ਪਹਿਰੂ ਸਭ ਸੁਚ ਸੋਧ ਦੇ ਧਾਰਨੀ

ਹੋਣੇ ਚਾਹੀਏ ਹਨ ਇਸ ਲਈ ਪਾਠ ਆਰੰਭ ਕਰਨ ਤੋਂ ਪਹਿਲਾਂ ਅੰਮ੍ਰਿਤ ਤਿਆਰ ਕਰ ਕੇ ਸਭ ਨੂੰ ਅੰਮ੍ਰਿਤ ਛੱਕਾ ਦਿਤਾ ਜਾਂਦਾ ਹੈ।

ਅੰਮ੍ਰਿਤ ਛਕ ਲੈਣ ਉਪ੍ਰੰਤ ਮਰਯਾਦਾ ਅਨੁਸਾਰ ਕੜ੍ਹਾਹ ਪ੍ਰਸਾਦ ਦੀ ਦੇਗ ਤਿਆਰ ਕੀਤੀ ਜਾਂਦੀ ਹੈ। ਸ੍ਰੀ ਗਰੰਥ ਸਾਹਿਬ ਦਾ ਪਰਕਾਸ਼ ਸਾਫ਼ ਸੁਥਰੇ ਪਵਿਤਰ ਅਸਥਾਨ ਤੇ ਵਿਧੀ ਪੂਰਵਕ ਕੀਤਾ ਜਾਂਦਾ ਹੈ। ਇਕ ਕੋਰਾ ਘੜ੍ਹਾ ਸੁਚੇ ਜਲ ਨਾਲ ਭਰ ਕੇ ਕੁੰਭ ਰਖਿਆ ਜਾਂਦਾ ਹੈ ਇਸ ਉਪਰ ਵਿਧੀ ਪੂਰਵਕ ਇਕ ਨਾਰਯਲ ਰਖਦੇ ਹਨ। ਸ੍ਰੀ ਗਰੰਥ ਸਾਹਿਬ ਦੇ ਖੱਬੇ ਪਾਸੇ ਧੂਪੀਏ ਸਿੰਘ ਦੇ ਬੈਠਣ ਵਾਸਤੇ ਸਵਛ ਅਸਥਾਨ ਹੁੰਦਾ ਹੈ। ਵਿਹ ਧੂਪੀਆ ਸਿੰਘ ਪੋਥੀ ਤੋਂ 'ਜਪ' ਸਾਹਿਬ ਦਾ ਪਾਠ ਕਰਦਾ ਰਹਿੰਦਾ ਹੈ ਤੇ ਨਾਲ ਦੇ ਨਾਲ ਮੱਘਦੇ ਕੋਇਲਿਆਂ ਤੇ ਸੁਗੰਧਤ ਧੂਪਸਾਮਿਗਰੀ ਪਾਂਦਾ ਹੈ ਜਿਸ ਨਾਲ ਵਾਤਾ ਵਰਨ ਸੁਗੰਧਤ ਤੇ ਸੁਹਾਵਨਾ ਬਣਿਆ ਰਹਿੰਦਾ ਹੈ ਸੁਧ ਘਿਉ ਦੀ ਜੋਤ ਜਗਾਈ ਜਾਂਦੀ ਹੈ ਜੋ ਅਖੰਡ ਪਾਠ ਦੀ ਸਮਾਪਤੀ ਤਕ ਨਿਰੰਤਰ ਜਗਦੀ ਹੈ। ਅਖੰਡ ਪਾਠ ਵਾਲੇ ਕਮਰੇ ਵਿਚ ਮਿਟੀ ਦੇ ਤੇਲ ਦੀ ਲੈਂਪ ਜਾਂ ਦੀਵਾ ਨਹੀਂ ਬਾਲਿਆ ਜਾਂਦਾ ਸਗੋਂ ਲੋੜ ਪੈਨ ਤੇ ਸੁਧ ਘਿਓ ਦਾ ਦੀਵਾ ਹੀ ਜਲਾਇਆ ਜਾਂਦਾ ਹੈ। ਪਾਠੀ ਅਤੇ ਧੂਪੀਆ ਅਪਨੀ ਰੋਲ ਤੇ ਹਾਜ਼ਰ ਹੋਣ ਤੋਂ ਪਹਿਲਾਂ ਹਰ ਵਾਰ ਸਨਕੇਸ਼ੀ ਇਸ਼ਨਾਨ ਕਰ ਕੇ ਸ਼ੁਧ ਬਸਤਰਾਂ ਵਿਚ ਹੀ ਆ ਕੇ ਪਾਠ ਕਰਦਾ ਹੈ। ਚਲਦੇ ਪਾਠ ਦੇ ਦੌਰਾਨ ਪਾਠੀ ਅਲਪ ਅਹਾਰ ਹੀ ਕਰਦੇ ਹਨ ਤਾਂ ਕਿ ਨੀਂਦ ਆਲਸ ਤੇ ਗੰਦੀ ਹਵਾ ਸਰਨ ਤੋਂ ਬਚਾ ਰਹੇ। ਇਸ ਦੌਰਾਨ ਪਾਠੀਆਂ ਨੂੰ ਪਲੰਘ ਜਾਂ ਮੰਜੇ ਦੀ ਬਜਾਏ ਧਰਤੀ ਤੇ ਹੀ ਬਿਰਾਜਨਾ ਚਾਹੀਦਾ ਹੈ ਅਤੇ ਪਾਠ ਜਾਂ ਨਾਮ ਸਿਮਰਨ ਤੋਂ ਬਗੈਰ ਫਾਲਤੂ ਗਲਾਂ ਬਾਤਾ ਵਿਚ ਰੁਝਣਾ ਨਹੀਂ ਚਾਹੀਦਾ। ਅਖੰਡ ਪਾਠ ਵਿਚ ਭਾਗ ਲੈਣ ਵਾਲੇ ਆਮ ਤੌਰ ਤੇ ਪੰਜ ਪਾਠੀ ਪੰਜ ਧੂਪੀਏ ਦੋ ਲਾਂਗਰੀ ਤੇ ਦੋ ਪਹਿਰੂ ਚੌਂਦਾ ਸਰੀਰ ਹੁੰਦੇ ਹਨ ਜੋ ਸਾਰੇ ਹੀ ਪੂਰੀ ਸੋਧ ਮਰਯਾਦਾ ਦੇ ਧਾਰਨੀ ਹੁੰਦੇ ਹਨ।

ਕੜ੍ਹਾਹ ਪ੍ਰਸ਼ਾਦਿ ਆਖੰਡ ਪਾਠ ਸ਼ੁਰੂ ਕਰਨ ਤੋਂ ਪਹਿਲਾਂ ਤਿਆਰ ਕਰਕੇ ਰਖਿਆ ਜਾਣਾ ਚਾਹੀਦਾ ਹੈ। ਅਤੇ ਫਿਰ ਭੋਗ ਤੇ ਅਰਦਾਸ ਤੋਂ ਪਹਿਲਾਂ ਕੜਾਹ ਪ੍ਰਸ਼ਾਦ ਰਖਿਆ ਜਾਣਾ ਜ਼ਰੂਰੀ ਹੈ। ਕੜਾਹ ਪ੍ਰਸ਼ਾਦ ਦੀ ਦੇਗ ਉਦੋਂ ਹੀ ਤਿਆਰ ਕਰਨੀ ਹੈ ਜਦੋਂ ਸ੍ਰੀ ਆਦਿ ਗਰੰਥ ਸਾਹਿਬ ਜੀ ਦੇ ਸਾਧਾਰਨ ਪਾਠ ਦਾ ਜਾਂ ਆਖੰਡ ਪਾਠ ਦਾ ਭੋਗ ਪਾਉਣਾ ਹੋਵੇ।



# गुरु राम सिंह और क्रांतिकारी आन्दोलन

श्री हरविन्दर सिंह हंसपाल
एम. पी. ( राज्य सभा )



श्री हरविंदर सिंह हंसपाल

नामधारी सिक्खों के विश्वास अनुसार गुरु गोविन्द सिंह जो कि नांदेड़ में परम ज्योति में नहीं समाये तथा जीवित ही घोड़े पर सवार होकर वहां से अलोप हो गये और गुरु गोविन्द सिंह जी ने गुरु बालक सिंह जी को दर्शन देकर गुरु गद्दी दी। प्रसिद्ध सिक्ख इतिहासकार ज्ञानी ज्ञान सिंह जी अपनी पुस्तक "पंथ प्रकाश" में लिखते हैं :—

"ऐपे गुरु दशम दर्श दे जु कह्यो ताहि।
मेरे अवतार अंश राम सिंह हवे भरे ॥"

गुरु राम सिंह जी ने गुरु बालक सिंह जी के दर्शन हजरो में किये तथा आप से नाम दीक्षा प्राप्त की। साथ ही गुरु बालक सिंह जी ने गुरु राम सिंह जी को गुरु गद्दी देकर धर्म प्रचार की भी आज्ञा दे दी। 14, 15 वर्ष तपस्या युक्त जीवन व्यतीत करने के पश्चात् गुरु राम सिंह जी ने निष्काम देश सेवा को अपने जीवन का लक्ष्य बनाया तथा जनता में जागृति लाने के महान कार्य को आरम्भ कर दिया।

13 अप्रैल सन् 1857 वैसाखी के पुण्य त्यौहार वाले दिन पुन: गुरु राम सिंह जी ने खण्डे का अमृत तैयार किया तथा उस समाज की नींव रखी जिसे "नामधारी पंथ" संत खालसा या कूका पंथ के नामों से सम्बोधित किया जाता है। यह सिक्ख ईश्वर का नाम जपने तथा ईश्वर के नाम का आधार रखने के कारण नामधारी नाम से प्रचलित हुए। सात्विक गुणों की बाहुल्यता के कारण "संत खालसा" तथा भजन बंदगी की मस्ती में आकर अक्सर सिक्ख कुक मारते थे इसलिए "कूके या कूका" के नाम से प्रसिद्ध हो गये।

मद, मांस, तम्बाकू, चोरी, यारी और झूठ व ब्याज का परित्याग गुरु राम सिंह जी के सिक्खों के जीवन का सदाचारक अंग है। उस समय सामाजिक सुधार को विशेष महत्व देते हुए गुरू जी ने पुत्री वध व पुत्री बिक्री जैसी कुरीतियों जो उस समय बहुत प्रचलित थी, पूर्णतय: बंद की। विधवा विवाह की

स्वतंत्रता दी सामूहिक विवाह की रीति सर्वप्रथम 6 शादियां 3 जून 1863 को गांव खोटे जिला फिरोजपुर में करके शुरू की। ये सामुहिक विवाह रीत नामधारी सिक्खों में आज तक प्रचलित हैं। इस रीति के अनुसार दहेज लेना या देना दोनों पर प्रतिबन्ध है। तथा हिन्दू क्या सिख दहेज प्रथा के कारण कन्याओं का जन्म लेते ही वध कर डालते थे। गुरु राम सिंह जी ने इस घोर अत्याचार के विरुद्ध बहुत जोर से आवाज उठाई फल स्वरूप आप के अनुयायों में से ये बुराई जड़ से निकल गई।

हर नामधारी सिक्ख को प्रातः काल उठ कर सकशस्नान करके ईश्वर आराधना व गुरुवाणी का पाठ करने का विशेष आदेश हुआ। सादी पोशाक तथा सीधी पगड़ी धारण करना, अतिथि सत्कार, गोरक्षा, यज्ञ-होम करना तथा अहिंसा व्रत का पालन करना, धार्मिक शिष्टाचार जीवन का एक अंग था। नाम व वाणी के अभ्यास के कारण सिक्खों की अन्तरात्मा में ऐसा प्रकाश उत्पन्न हुआ कि, जन साधारण भी गुरु राम सिंह जी के शिष्य बनने शुरू हो गए। तथा उस समय सहस्त्रों की संख्या में अमृत पान कर के केश धार कर सिक्ख बने।

गुरु राम सिंह जी ने सेवा, परोपकार, स्वच्छ रहने सत्य कहने तथा निर्मल जीवन की उच्च शिक्षाएं दी। गुरु जी का एक दृढ़ निश्चय था कि, कोई भी देश अथवा राष्ट्र राजनीतिक रूप से पराधीन रहकर, आत्मिक, सामाजिक तथा आर्थिक उन्नति नहीं कर सकता। राष्ट्रीय उन्नति के लिये सर्व प्रथम यह आवश्यक है कि समाज का प्रत्येक व्यक्ति अपनी जीविका कमाने के साधनों में किसी अन्य के आधीन न हो। हर व्यक्ति के पास शारीरिक बल, बुद्धि, साहस, अरोग्यता, आदि सब गुण होते हुए जीविका के साधन भी हो, श्रम करने की आदत हो,। गुरु जी का आदेश था हर मनुष्य अपने हाथों से श्रम करके निर्वाह करें। कोइ बेकार न रहे। न ही कोई धोखे से धन एकत्रित करके इतना उच्च बनने का यत्न करे कि साथ रहने वाले सहस्त्रों निर्धनों को टूटी झोपड़ियों के पास उसी का एक महल हो। ऐसा यत्न किया करो कि निर्धन मनुष्य दरिद्रता के दलदल से निकल कर ऊपर उठ सके। धन, विद्या, जप, तप, भजन, बंदगी आदि से प्राप्त थोथी प्रशंसा को तोड़ने के लिये गुरू जी ने यह रीति चलाई कि परस्पर मिलते समय एक सिक्ख दूसरे सिक्ख के चरणों को अवश्य स्पर्श करे। आपके विचार अनुसार सामाजिक समानता का युग लाने के लिये यह आवश्यक है कि बड़ों को निम्न स्तर पर लाया जाये तथा साधारण को उठाकर उच्च स्थान पर खड़ा किया जाये।

अपनी प्रिय मातृभूमि भारत को विदेशी अंग्रेज शासकों से मुक्त कराने के लिये गुरु राम सिंह जी ने अंग्रेजी शासकों का पूरी तरह असहयोग करने के लिए यह क्रांतिकारी आन्दोलन प्रारम्भ किया और कहा कि अंग्रेज शासकों की ओर से चलाए गए कानूनों के बन्धन अपने गले में न डालो पारस्परिक झगड़ों को अंग्रेजी शासकों के स्थापित की हुई अदालतों में न ले जाओ। ऐसे झगड़े गांवों की पंचायतों में ही निपटाओ। अंग्रेजी शासक की ओर से स्थापित किए हुए स्कूलों में बच्चों को न पढ़ाओ। अंग्रेजी सरकार की नौकरी न करो।

विदेश का बना हुआ कपड़ा तथा अन्य वस्तुओं का प्रयोग न करो। अंग्रेजी शासन की चलाई हुइ संस्थाओं रेल, डाक, आदि का प्रयोग न करो।

इस समस्त आदेशों का मूल भाव यह था कि विदेशी शासन से हर प्रकार का असहयोग किया जाये। गुरु राम सिंह जी का यह असहयोग आन्दोलन इतनी तेजी से जोर पकड़ गया कि अंग्रेजी शासकों को अपने भारत पर अपने राज्य की जड़ें छिलती नजर आने लगीं तथा नामधारी सिक्खों पर हर प्रकार की सखतिया करनी शुरू कर दी। उस समय लुधियाना के डिप्टी कमिश्नर मि. फोसाइथ ने अपनी रिपोर्ट में लिखा ,—

"गुरु राम सिंह के कई चेलों के सम्बन्ध में यह रिपोर्ट है कि वे राज्य विद्रोह की बातें करते हैं जनता में यह प्रभाव भी बैठा हुआ है कि गुरु राम सिंह अपने आने वाले समय में ऐसा राज्य बनाना चाहते थे जो अंग्रेजों को देश से बाहर निकालेगा।"

गुरु राम सिंह के सम्मेलन चाहे कितने हों शान्तिमय हों परन्तु निश्चय ही उन ी बातों से लोगों के हृदय में उथल-पुथल मच जाती है।' ऐसी अनेकों रिपोर्टों के पश्चात् गुरू राम सिंह जी को भैणी-साहिब में नजरबन्द कर दिया गया तथा नामधारी सिक्खों को सरकार की दृष्टि में हिन्दुस्तान में विदेशी अंग्रेजी शासन के विरोधी तथा दुश्मन समझे जाने लगे।

गुरु राम सिंह जी के इस क्रान्तिकारी प्रोग्राम से अंग्रेज सरकार इतनी भयभीत हो गई कि अमृतसर लुधियाना, रायकोट में अनेकों नामधारी सिक्खों को शहीद किया तथा 17-18 जनवरी 1872 को 66 नामधारियों को बगैर अदालती मुकदमें चलाये ही मालेरे कोटला में तोपों के सामने खड़ा करके उडा दिया। सिक्खों ने हंस-हंस करके देशहित अपना बलिदान दिया। तथा गुरू राम सिंह जी को 18 जनवरी 1872 को देश निस्काशित करके विदेश भेज दिया। सन् 1935 में डाक्टर राजेन्द्र प्रसाद जी ने कहा "गुरु राम सिंह जी स्वतंत्रता को भी धर्म का आवश्यक अंग समझते थे। नामधारियों का संगठन बहुत शक्तिशाली हो गया था। हमारे देश में महात्मा गांधी जी ने जो असहयोग आन्दोलन चलाया उस को गुरू राम सिह जी ने प्राय: पचास वर्ष पूर्व ही देश में प्रचारित कर दिया था। सन् 1914 में पं. जवाहर लाल नेहरू जी ने एक सन्देश में कहा :—"सत गुरु राम सिंह जी ने अपनी मातृभूमि को स्वतंत्रता दिलवाने के लिये आज से पौनी सदी पहले जो महान गौरवशाली परिश्रम किया, उसकी महत्ता से कोई भी हिन्दुस्तानी इन्कार नहीं कर सकता। कांग्रेस ने आपके दिखाए हुए रास्ते को स्वीकार करके ही सफलताएं प्राप्त की हैं। लगभग 74 वर्ष का समय बीतने पर भी वह कार्यक्रम पुराना नहीं हुआ।

इस प्रकार नेताओं का कथन था। गुरु राम सिंह के स्थापित किए हुए आजादी के झंडे को नामधारी उठाकर सारे देश के आगे चलते हुए दिखाई देते रहेंगे और दूसरे देश वासियों को भी बलिदान देने के लिए उत्साहित करते रहेंगे।

प्रसिद्ध स्वतंत्रता सेनानी पं. सुन्दरलाल जी अक्सर कहा करते थे कि गुरु राम सिंह जी तो मेरे दादा गुरु थे। यह पूछने पर कैसे ? वह कहते थे गांधी जी मेरे गुरु हैं और गांधी जी के गुरु गुरु राम सिंह जी थे। तो वह हुए न मेरे दादा गुरु :

सरकारी घोषणा के अनुसार गुरु राम सिंह जी का अंत मरगोई बर्मा जेल में 1885 में हो गया था। लेकिन पुराने रिकार्ड में मिले : 23 अगस्त 1886 के एक सरकारी पत्र के अनुसार उन्हें मरगोई

जेल में किसी गुप्त स्थान पर भेज दिया गया था।

गुरु राम सिंह जी के जलावतन होने के उपरान्त सतगुरु हरि सिंह जी तथा सतगुरु प्रताप सिंह जी ने अत्यन्त कठिनाइयों के बावजूद भी स्वतंत्रता संग्राम में सारे नामधारी जगत को जुटाए रखा। सदगुरु प्रतापसिंह जी का कांग्रेस के साथ विशेष योगदान रहा और स्वतंत्रता प्राप्त होने के पश्चात् भी देश निर्माण में पं. जवाहर लाल जी लगातार आप से परामर्श करते रहे।

वर्तमान सतगुरु जगजीत सिंह जी श्री भैणी साहिब में ही निवास करते हैं तथा गुरु राम सिंह जी के चलाये हुए धार्मिक सामाजिक तथा राजनैतिक कार्यक्रम को देश देशान्तरों तक पहुंचा रहे हैं।

नामधारी सिक्खों ने जैसे देश की स्वतंत्रता के लिये अत्यन्त कुर्बानियां दी और हर प्रकार का त्याग किया वैसे ही वह अब भी समस्त भारत की प्रगति के इच्छुक हैं, और देश की अखण्डता को बनाये रखने के लिए दृढ़ संकल्प हैं।

वह देश की अखण्डता के लिए हर प्रकार की कुर्बानी देने में कभी संकोच नहीं करेंगे। जो आदर्श नामधारी नेताओं ने है उन पर चलकर ही भारत वर्ष की अखण्डता को बनाए रखा जा सकता है। यही इस समय की सबसे बड़ी आवश्यकता है।

# ਸਿੱਖ ਪ੍ਰੰਪਰਾ ਤੇ ਅਸੀਂ

ਅਜੀਤ ਸਿੰਘ 'ਚੀਮਾਂ'
ਬਸੋਵਾਲ (ਸੁਲਤਾਨਪੁਰ ਲੋਧੀ)
ਜ਼ਿਲਾ ਕਪੂਰਥਲਾ

ਸਿੱਖ ਪ੍ਰੰਪਰਾ ਦਾ ਵਰਨਣ ਕਰਨ ਤੋਂ ਪਹਿਲਾਂ ਸਿੱਖੀ ਦਾ ਮਤਲਬ ਸਮਝਨਾ ਅਤੀ ਜ਼ਰੂਰੀ ਹੈ। ਗੁਰੂ ਨਾਨਕ ਦੇਵ ਜੀ ਲਿਖਦੇ ਹਨ—"ਸਿੱਖੀ ਸਿਖਿਆ ਗੁਰ ਵੀਚਾਰ," ਗੁਰੂ ਦੀ ਸਿੱਖੀ ਕੀ ਹੈ? ਗੁਰੂ ਦੀ ਸਿਖਿਆ ਤੇ ਵਿਚਾਰ ਕਰਨੀ। ਜੇ ਸਿਖਿਆ ਲੈ ਕੇ ਮੰਨ ਤੇ ਨਹੀਂ ਵਸਾਣੀ ਤਾਂ ਉਹ ਇਸ ਤਰ੍ਹਾਂ ਹੈ ਜਿਵੇਂ ਕਿਸੇ ਕੋਲੋਂ ਲਖ ਰੁਪਿਆ ਲੈ ਕੇ ਘਰ ਰੱਖ ਲੈਣਾ ਪਰ ਉਸ ਦੀ ਵਰਤੋਂ ਨ ਕਰਨੀ ਤੇ ਭੁਖਿਆ ਮਰਨਾ। ਸਿੱਖੀ ਦਾ ਦੂਜਾ ਨਾਮ ਭਾਣੇ ਵਿਚ ਚਲਨਾ ਹੈ। ਗੁਰੂ ਅਮਰ ਦਾਸ ਜੀ ਦਾ ਹੁਕਮ ਹੈ—

"ਸੋ ਸਿਖ ਸਖਾ ਬੰਧੇਪ ਹੈ,
ਭਾਈ ਜੋ ਗੁਰ ਕੇ ਭਾਣੇ ਵਿਚਿ ਆਵੈ"

ਮੇਰੀ ਬੁੱਧ ਅਨੁਸਾਰ ਸਿੱਖੀ ਦੇ ਤਿੰਨ ਦਰਜੇ ਹਨ। (1) ਗੁਰੂ ਤੋਂ ਨਾਮ ਲੈਣਾ (2) ਸ਼ਬਦ ਦੀ ਕਮਾਈ ਕਰਨੀ (3) ਸ਼ਬਦ ਵਿਚ ਲੀਨ ਹੋ ਕੇ ਪਰਮ ਪਦਵੀ ਪ੍ਰਾਪਤੀ ਕਰਨੀ। ਇਸ ਨੂੰ ਅਸੀਂ ਇਸ ਤਰ੍ਹਾਂ ਵੀ ਕਹਿ ਸਕਦੇ ਹਾਂ।

(1) ਸ਼ਰੀਅਤ 2) ਤਰੀਰਤ (3) ਹਰੀਰਤ। ਭਾਈ ਗੁਰਦਾਸ ਜੀ ਪਹਿਲੀ ਪਉੜੀ ਤੇ ਚੜਨ ਦਾ ਢੰਗ ਦਸਦੇ ਹਨ—

"ਗੁਰ ਦੀਖਿਆ ਲੈ ਸਿੱਖ ਸਦਾਇਆ"

ਗੁਰ ਦੀਖਿਆ ਲੈ ਕੇ ਸਿੱਖੀ ਵਿਚ ਪ੍ਰਵੇਸ਼ ਹੁੰਦਾ ਹੈ। ਸਿੱਖ ਬਣ ਕੇ ਸਿੱਖੀ ਅਸੂਲਾਂ ਨੂੰ ਜਾਨਣਾ ਅਤੀ ਜ਼ਰੂਰੀ ਹੈ। ਜੇ ਕੋਈ ਸਿੱਖ ਬਣ ਕੇ ਸਿਖੀ ਮਿਸ਼ਨ ਦੇ ਅਸੂਲਾਂ ਦੀ ਉਲੰਘਣਾ ਕਰਦਾ ਹੈ ਤਾਂ ਉਹ ਗੁਰੂ ਦੀ ਖੁਸ਼ੀ ਲੈਣ ਦੀ ਬਜਾਏ ਗੁਰੂ ਦੀ ਕਰੋਪੀ ਸਹੇੜ ਕੇ ਮੰਜ਼ਲੇ ਮਕਸੂਦ ਤੋਂ ਲੱਖਾਂ ਕੋਹ ਦੂਰ ਚਲਾ ਜਾਂਦਾ ਹੈ। ਸਿੱਖੀ ਪ੍ਰੰਪਰਾ ਕੀ ਹੈ ? ਗੁਰੂ ਰਾਮ ਦਾਸ ਜੀ ਲਿਖਦੇ ਹਨ—

"ਗੁਰ ਸਤਿਗੁਰ ਕਾ ਜੋ ਸਿਖ ਅਖਾਏ,
ਸੋ ਭਲਕੇ ਉਠ ਹਰਿ ਨਾਮ ਧਿਆਵੈ।
ਉਦਮ ਕਰਕੇ ਭਲਕੇ ਪ੍ਰਭਾਤੀ ਇਸ਼ਨਾਨ,
ਕਰੇ ਅੰਮ੍ਰਿਤਸਰ ਨਾਵੈ ।
ਉਪਦੇਸ਼ ਗੁਰੂ ਹਰਿ ਹਰਿ ਜਪਿ ਜਾਪੈ,
ਸਭ ਕਿਲਵਿਖ ਪਾਪ ਦੋਖ ਲੈ ਜਾਵੈ,
ਫਿਰ ਚੜੈ ਦਿਵਸ ਗੁਰਬਾਣੀ ਗਾਵੈ,
ਬਹਿਦਿਆਂ ਉਠਦਿਆਂ ਹਰਨਾਮ ਧਿਆਵੈ,
ਜੋ ਸਾਸ ਗ੍ਰਾਮ ਧਿਆਏ ਮੇਰਾ,
ਹਰਿ ਹਰਿ ਸੋ ਗੁਰਸਿਖ ਗੁਰੂ ਮਨ ਭਾਵੈ।"

ਇਸ ਸ਼ਬਦ ਵਿਚ ਦਸੇ ਲਛਨਾਂ ਦੇ ਧਾਰਨੀ ਕਰਨ ਵਾਲਾ ਸਿੱਖ ਗੁਰੂ ਦੇ ਮੰਨ ਨੂੰ ਚੰਗਾ ਲਗਦਾ ਹੈ। ਸਾਹਿਬ ਗੁਰੂ ਗੋਬਿੰਦ ਸਿੰਘ ਜੀ ਨੇ ਸਿੱਖੀ ਵਿਚ ਇਨਕਲਾਬ ਲਿਆਂਦਾ। ਸਿੱਖੀ ਦੇ ਨਿਯਮ ਬਣਾ ਕੇ ਸੰਤ ਸਿਪਾਹੀ ਦਾ ਰੂਪ ਦਿਤਾ। ਤੇ ਹੁਕਮ ਕੀਤਾ ਕੇ ਸਿੱਖ ਲਈ ਅੰਦਰ ਸਿੱਖ ਬਣਨਾਂ ਜ਼ਰੂਰੀ ਹੈ ਪਰ ਇਸ ਲਈ ਬਾਹਰਲੇ ਚਿੰਨ ਧਾਰਨ ਕਰਕੇ ਦੂਜੇ ਲੋਕਾਂ ਨਾਲੋਂ ਅਨੋਖਾ ਪਨ ਜ਼ਾਹਰ ਕਰਨਾ ਵੀ ਉਨ੍ਹਾਂ ਹੀ ਜ਼ਰੂਰੀ ਹੈ। ਜੇ ਕਿਸੇ ਕੌਮ ਦੀ ਨਿਸਚਿਤ ਕਰਦੀ ਨਹੀਂ, ਕੋਈ

ਉਸ ਦਾ ਅਸੂਲ ਨਹੀਂ, ਕੋਈ ਮਰਿਯਾਦਾ ਨਹੀਂ ਤਾਂ ਉਹ ਕੌਮ ਮਾਰਸ਼ਲ ਕੌਮ ਨਹੀਂ ਬਣ ਸਕਦੀ। ਸਿੱਖ ਲਈ ਇਹ ਜ਼ਰੂਰੀ ਨਿਯਮ ਬਣਾਇਆ —

ਨਸਾਨੇ ਸਿੱਖੀ ਕਿ ਦੀ ਪੇਜ ਹਰਫ ਕਾਫ਼
ਦੀ ਪੰਜ ਹਰ ਸਿਜ਼ ਨ ਬਾਸ਼ਦ ਮੁਆਫ
ਕੜਾ ਕਾਰਦੋ ਕਛ ਕੰਗਾ ਬੰਦਾ, ਬਿਲਾ ਕੇਸ

ਹੇਚ ਅਸਤ ਚਮਲਾ ਨਸ਼ਾਂ ਪੰਜਾਂ ਨਿਸ਼ਾਨੀਆਂ ਦਾ ਧਾਰਨੀ ਹੋਣਾ ਲਾਜ਼ਮੀ ਕਰਾਰ ਦਿਤਾ—

(1) ਕੜਾ, ਕੱਛ, ਕੇਸ਼, ਕੰਘਾ ਤੇ ਕ੍ਰਿਪਾਨ

ਸਾਹਿਬਾਂ ਕਿਹਾ—

"ਦੇ ਕੇ ਕੇਸ ਦਸਮੇਸ਼ ਨੇ ਕਿਹਾ ਸਿੱਖੋ,
ਜਾਉ ਬਖਸ਼ੀਆਂ ਅਜ ਸਰਦਾਰੀਆਂ ਨੇ,
ਕੰਘਾ ਫੇਰ ਦੇ ਸਦਾ ਖਿਆਲ ਰਖਣਾ,
ਕਦੀ ਸਿਰਾਂ ਤੇ ਫਿਰਨੀਆਂ ਆਰੀਆਂ ਨੇ,
ਉਠੇ ਹੱਥ ਨ ਕਿਸੇ ਮਜ਼ਲੂਮ ਉਤੇ,
ਕੜਾ ਨਹੀਂ ਕੜੀਆਂ ਗਈਆਂ ਮਾਰੀਆਂ ਨੇ,
ਕੱਛ ਜਤ ਤੇ ਸਤ ਦਾ ਦਾਨ ਦੇ ਕੇ,
ਦੇ ਦਿਤੀਆਂ ਬਰਕਤਾਂ ਸਾਰੀਆਂ ਨੇ।

ਅੰਮ੍ਰਿਤ ਦੀ ਦਾਤ ਦੇ ਕੇ ਹੁਕਮ ਕੀਤਾ ਕੇ ਕੇਸ ਇਸ ਲਈ ਦਿਤੇ ਹਨ ਕੇ ਲੋਕਾਂ ਚੋਂ ਵਖਰੇ ਦਿਸੋ ਕੱਛ ਦਾ ਮਤਲਬ ਜਤ ਸਤ ਰਖਣਾ "ਨਿੱਜ ਨਾਰੀ ਕੇ ਸੰਗ ਨੇਹੋ ਤੁਮ ਨਿਤ ਬਡਈਓ ਪਰ ਨਾਰੀ ਕੇ ਸੇਜ ਭੂਲ ਸੁਪਨੇ ਹੂੰ ਨ ਜਯੀਓ। ਕੰਘਾ ਕੇਸਾਂ ਦੀ ਸਫਾਈ ਲਈ ਦਿਤਾ। ਕੜਾ ਇਸ ਲਈ ਦਿਤਾ ਕੇ ਕਿਸੇ ਮਜ਼ਲੂਮ ਤੇ ਹੱਥ ਨ ਉਠਾਇਆ ਜਾਵੇ। ਕ੍ਰਿਪਾਨ ਸਵੈ ਰਖਿਆ ਤੇ ਗਰੀਬ ਦੀ ਰਖਿਆ ਦੀ ਸੂਚਕ ਹੈ। ਸਿੱਖੀ ਦੇ ਪੰਜ ਕਕਾਰ ਦੇ ਕੇ ਕੁਝ ਸਿੱਖੀ ਦੇ ਅਸੂਲ ਬਣਾਏ ਚੌਪਈ :—

ਠੰਡੇ ਪਾਣੀ ਜੋ ਨਹੀਂ ਨਾਵੈ,
ਬਿਨ ਜਪੁ ਪੜੇ ਪ੍ਰਸਾਦਿ ਜੋ ਪਾਵੈ,
ਬਿਨ ਰਹਿਰਾਸ ਸਮਾ ਜੋ ਖੋਵੈ,
ਕੀਰਤਨ ਪੜੇ ਬਿਨ ਰੈਨ ਜੋ ਸੋਵੈ,
ਚੁਗਲੀ ਕਰ ਜੋ ਰਾਜ ਬਿਗਾਰੈ,
ਧ੍ਰਿਗ ਤਿਸ ਜਨਮ ਜੋ ਧਰਮ ਬਿਸਾਰੇ,
ਕਰੇ ਬਚਨ ਜੋ ਪਾਲੇ ਨਾਹੀ,
ਰਹੇ ਗੋਬਿੰਦ ਸਿੰਘ ਤਿਸ ਠੋਰ ਕਤ ਨਾਹੀ
ਲੈ ਤੁਰਕਨ ਤੇ ਮਾਸ ਜੋ ਖਾਵੈ,
ਗੁਰ ਬਚਨ ਸ਼ਬਦ ਜੋ ਸਾਵੇ,
ਤਿਰੀਆ ਰਾਗ ਸੁਨੇ ਚਿੱਤ ਲਾਇ,
ਸੁਨੋ ਲਾਲ ਸੁ ਜਮਪੁਰ ਜਾਇ।

(ਰਹਿਤਨਾਮਾ ਨੰਦ ਲਾਲ)

ਇਹ ਰਹਿਤ ਨਾਮਾ ਗੁਰੂ ਗੋਬਿੰਦ ਸਿੰਘ ਜੀ ਦੇ ਹੁਕਮਾਂ ਦੀ ਤਰਜਮਾਨੀ ਕਰਦਾ ਹੈ। ਕੁਝ ਸਮਾਂ ਸਿਖ ਪੰਥ ਨੇ ਇਨਾਂ ਅਸੂਲਾਂ ਤੇ ਦ੍ਰਿੜਤਾ ਨਾਲ ਚਲ ਕੇ ਸੰਸਾਰ ਵਿਚ ਮਿਸਾਲ ਪੈਦਾ ਕੀਤੀ। (1) ਆਚਰਨ ਦੀ ਸ਼ੁਧੀ (2) ਖੁਰਾਕ ਦੀ ਸ਼ੁਧੀ (3) ਵਿਹਾਰ ਵਿਚ ਸਫਾਈ (4) ਗਰੀਬ ਗਊ ਤੇ ਗਰੀਬ ਦੀ ਰਖਿਆ (5) ਬਚਨ ਪੂਰਾ ਕਰਨਾ ਆਦਿ। ਪੰਥ ਪ੍ਰਕਾਸ਼ ਵਿਚ ਆਦਰਸ਼ਕ ਸਿੱਖ ਦੀ ਉਦਾਹਰਣ ਇਕ ਕਬਿੱਤ ਵਿਚ ਇਸ ਤਰ੍ਹਾਂ ਬਿਆਨ ਕੀਤਾ ਹੈ।

ਪਰ ਧੀਆ ਮਾਤ ਧੀਆ ਭਰਾਨੀ ਲਖਈਆ ਕਰੈ,
ਬੀਆ ਬਿਤ ਹੇਰ ਕੀਆ ਹੀਆ ਨ ਚਰਾਨੇ ਥੇ।
ਤਾਰਤੇ ਪ੍ਰਣ ਸਰਣਾਗਤੇ ਸਦੀਵ ਦਿਢ,
ਹਰਨ ਅਰਿਜ ਢਿਗ ਮਰਨ ਪਵਾਨੇ ਥੇ।
ਨਾਮ ਕੇ ਜਪਸੀਆ ਦੇਗ ਤੇਗ ਕੇ ਚਲੀਯਾ,
ਹਰ ਗਿਆਨ ਦਾਨ ਦਯਾ ਸਿੰਘ ਛਾਨੇ ਨ ਪਰਾਨੇ ਥੇ।

(ਗਿਆਨੀ ਗਿਆਨ ਸਿੰਘ)

ਸਿੱਖ ਪ੍ਰੰਪਰਾਵਾਂ ਨੂੰ ਘੋਖਿਆ ਅਸੀਂ ਇਹ ਮਹਿਸੂਸ ਕਰਦੇ ਹਾਂ ਕਿ ਪੁਰਾਤਨ ਸਿੱਖੀ ਤੇ ਅੱਜ ਦੀ ਸਿੱਖੀ ਵਿਚ ਕੀ ਅੰਤਰ ਹੈ। ਸਿੱਖੀ ਦੀ ਦੁਰਦਸ਼ਾ ਗੁਰੂ ਗੋਬਿੰਦ ਸਿੰਘ ਜੀ ਤੋਂ ਪਿਛੋਂ ਛੇਤੀ ਹੀ ਵਿਗਾੜ ਗਈ ਸੀ ਸਰਕਾਰੀ ਪਿੱਠੂ ਟੋਡੀ ਤੇ ਅਯਾਸ਼ ਲੋਕਾਂ ਨੇ ਸਿੱਖੀ ਨੂੰ ਤਲਾਂਜਲੀ ਦੇ ਦਿਤੀ। ਗਿਆਨੀ ਗਿਆਨ ਸਿੰਘ ਜੀ ਲਿਖਦੇ ਹਨ ਕੇ ਚੰਗੇ ਚੰਗੇ ਸਿੱਖ ਘਰਾਣਿਆਂ ਦੀ

ਹੇਠ ਲਿਖੀ ਦੁਰਦਸ਼ਾ ਹੋ ਗਈ।

ਔਰੇ ਰੀਤ ਔਰੇ ਮੀਤ ਔਰੇ ਪ੍ਰਤੀਤ ਪ੍ਰੀਤ,
ਖਾਨ ਪਹਿਰਾਨ ਗਯਾਨ ਮਾਨ ਔਰੇ ਜਨ ਕੇ।
ਤਾਰੇ ਦਸਤਾਰੇ ਸਾਫ ਭਾਰੇ ਹੈਂ ਸੰਭਾਰੇ ਅਛੇ
ਕਛ ਤਜ ਗਏ ਧੋਤੀ ਸੁਥੂ ਤੰਗ ਤਨ ਕੇ।
ਧਾਰੇ ਹੈ ਸਰਾਰੇ ਤੰਬੇ ਤਹਿਮਤ ਅਧਿਕ ਲੰਬੇ,
ਜਿਨੇ ਦੇਖ ਸਿਖੀ ਗਉ ਤੰਬੇ ਤੁਰਕ ਗਨ ਕੇ।
ਸਿੱਖੀ ਦਸਮੇਸ਼ ਕੀ ਸੁਰੀ ਅਪਰਦੇਸ ਕੀ,
ਅਸਿਖੀ ਪਰੀ ਪੇਸਗੀ ਛਨਾਰ ਬਨ ਠਨ ਕੇ।

ਸਿੱਖੀ ਦੀ ਗੁਲਜ਼ਰ ਤੇ ਇਸ ਦੀ ਮਾਰੂ ਖਜ਼ਾ ਆਈ ਕਿ ਕੁਝ ਸ਼ਰਧਾਲੂ ਸਿੱਖ ਹੀ ਆਪਣੀ ਪ੍ਰੰਪਰਾ ਕਾਇਮ ਰਖ ਸਕੇ ਤੇ ਸਿੱਖੀ ਨੂੰ ਨਸ਼ਟ ਹੁੰਦੀ ਵੇਖ ਕੇ ਭਾਰੀ ਖੇਦ ਮਹਿਸੂਸ ਕਰਦੇ ਰਹੇ ਪਰ ਸਤਿਗੁਰੂ ਰਾਮ ਸਿੰਘ ਜੀ ਤੋਂ ਬਿਨਾ ਕਿਸੇ ਵੀ ਗੁਰੂ ਗੋਬਿੰਦ ਸਿੰਘ ਜੀ ਦੀ ਸਿੱਖੀ ਨੂੰ ਪੁਨਰ ਜੀਵਨ ਦੇਣ ਦਾ ਚਾਰਾ ਨਹੀਂ ਕੀਤਾ। ਸਤਿਗੁਰੂ ਰਾਮ ਸਿੰਘ ਜੀ ਨੇ ਭਾਈ ਰਾਏ ਸਿੰਘ ਨੂੰ ਸੱਚ ਖੰਡ ਨਦੇੜ ਤੋਂ ਗੁਰੂ ਗੋਬਿੰਦ ਸਿੰਘ ਜੀ ਦੇ ਹੁਕਮ ਨਾਮੇ ਮੰਗਵਾ ਕੇ ਫੇਰ ਖੰਡੇ ਦਾ ਅੰਮ੍ਰਿਤ ਤਿਆਰ ਕਰ ਕੇ ਸਿੱਖਾਂ ਨੂੰ ਛਕਾਇਆ ਤੇ ਸਿੱਖੀ ਦੇ ਅਸੂਲ ਸਰਜੀਤ ਕੀਤੇ। ਬਾਣੀ ਪੜਨੀ ਨਾਮ ਜਪਨਾ ਸਾਦਾ ਪਹਿਰਾਵਾ, ਅੰਮ੍ਰਿਤ ਵੇਲੇ ਦਾ ਇਸ਼ਨਾਨ। ਸ਼ੁਧ ਸ਼ਾਕਾ ਹਾਰੀ ਭੋਜਨ ਅਖਲਾਕੀ ਬਲੁੰਦੀ, ਗਉ ਗਰੀਬ ਦੀ ਰਖਿਆ ਤੇ ਸਰਬੱਤ ਦੇ ਭਲੇ ਦਾ ਸਬਕ ਸਿਖਾਇਆ। ਪਛਮੀ ਗੋਰਾ ਸਰਕਾਰ, ਭਾਰਤ ਤਾਂ ਛੱਡ ਗਈ ਪਰ ਸਾਡੀਆਂ ਪ੍ਰੰਪਰਾਵਾਂ ਨੂੰ ਵੀ ਤਾਰ ਪੀਡੋ ਕਰ ਗਈ। ਭਾਵੇਂ ਗੁਰੂ ਜਗਜੀਤ ਸਿੰਘ ਜੀ ਇਸ ਅਗਿਆਨਤਾ ਦੀ ਘੁੱਪ ਹਨੇਰੀ ਰਾਤ ਵਿਚ ਚਾਨਣ ਮਨਾਰੇ ਦਾ ਕੰਮ ਕਰ ਰਹੇ ਹਨ ਪਰ ਆਮ ਹਾਲਤ ਸੰਸਾਰ ਦੀ ਅਤਿ ਮਲੀਨਤਾ ਵਾਲੀ ਹੁੰਦੀ ਜਾ ਰਹੀ ਹੈ। ਅਜ ਕਲ ਦੀ ਪੁੰਗਰਦੀ ਪਨੀਰੀ ਸਿੱਖ ਮਰਿਆਦਾ ਨੂੰ ਵਹਿਮ ਦਾ ਨਾਂ ਦੇ ਕੇ ਤਿਆਗ ਪੱਤਰ ਦੇ ਰਹੀ ਹੈ। ਸਿੱਖ ਇਤਿਹਾਸ ਵਿਚ ਸਾਖੀ ਦਰਜ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਦਾ ਘੋੜਾ ਤਮਾਕੂ ਦੇ ਖੇਤ ਚੋਂ ਨਹੀਂ ਸੀ ਲੰਘਿਆ। ਪਰ ਅਜ ਕਲ ਆਮ ਸਿੱਖਾਂ ਦੇ ਮੁੰਡੇ ਸਿਗਰਟਾਂ ਪੀਂਦੇ ਤੇ ਮੂੰਹ ਵਿਚ ਬੀੜਾ ਰਖ ਕੇ ਸਿੱਖੀ ਨੂੰ ਕੰਲਕਤ ਕਰ ਰਹੇ ਹਨ। ਮਾਇਆ ਦੇ ਲਾਲਚ ਵਿਚ ਜੇੜੇ ਨੌਜਵਾਨ ਬਾਹਰਲੇ ਦੇਸ਼ਾਂ ਵਿਚ ਜਾਂਦੇ ਹਨ ਉਹ ਕੇਸ ਤੇ ਦਾੜੀਆਂ ਚਟੰਮ ਕਰਾ ਕੇ ਫੇਰ ਦਿਲੀਓਂ ਜਹਾਜ਼ ਵਿਚ ਚੜਦੇ ਹਨ। ਪਿਛੇ ਜਿਹੇ ਇਕ ਨੌਜਵਾਨਾਂ ਸਿੱਖਾਂ ਦਾ ਲੜਕਾ ਅਰਬ ਦੇਸ਼ ਚੋਂ ਆਇਆ। ਉਹ ਮੈਨੂੰ ਕਹਿਣ ਲਗਾ ਕਿ ਬੀਫ ਯਾਨੀ ਗਓ ਦਾ ਮਾਸ਼ ਖਾਣ ਨੂੰ ਬੜਾ ਸੁਆਦੀ ਹੁੰਦਾ ਹੈ। ਉਸ ਦੀ ਗਲ ਸੁਣ ਕੇ ਮੇਰਾ ਸਿਰ ਸ਼ਰਮ ਨਾਲ ਝੁਕ ਗਿਆ ਤੇ ਉਸ ਨੂੰ ਕਿਹਾ ਕਿ ਗਓ ਦੀ ਰਖਿਆ ਲਈ ਸਾਡੇ ਬਜ਼ੁਰਗ ਤੋਪਾਂ ਅਗੇ ਉਡੇ ਕਾਲੇ ਪਾਣੀਆਂ ਵਿਚ ਜ਼ਿੰਦਗੀਆਂ ਗੁਆ ਦਿਤੀਆਂ ਪਰ ਤੈਨੂੰ ਬੀਫ ਨੂੰ ਸੁਆਦੀ ਕਹਿਣ ਵਿਚ ਸ਼ਰਮ ਨਹੀਂ ਆਉਂਦੀ। ਏਥੇ ਹੀ ਬੱਸ ਨਹੀਂ ਸਾਡੇ ਦੇਸ਼ ਦੇ ਸੰਤ ਮਹੰਤ ਵੀ ਬਾਹਰਲੇ ਦੇਸ਼ਾਂ ਵਿਚ ਜਾ ਕੇ ਸਿੱਖੀ ਤੋਂ ਪਤਤ ਹੋਏ ਲੋਕਾਂ ਕੋਲੋਂ ਲੱਖਾਂ ਰੁਪੈ ਚੰਦੇ ਤੇ ਪੂਜਾ ਦੇ ਰੂਪ ਵਿਚ ਲਿਆ ਰਹੇ ਹਨ। ਅਮਰੀਕਨ ਲੋਕ ਤਾਂ ਸਿੱਖੀ ਅਪਨਾ ਰਹੇ ਹਨ ਪਰ ਅਸੀਂ ਸਿੱਖੀ ਤੋਂ ਨਫਰਤ ਕਰਦੇ ਹਾਂ। ਜਦੋਂ ਕਦੀ ਕਿਸੇ ਧਾਰਮਿਕ ਸਮਾਗਮ ਵਿਚ ਜਾਣ ਦਾ ਮੌਕਾ ਮਿਲਦਾ ਹੈ ਤਾਂ ਮੈਂ ਵੇਖਦਾ ਹਾਂ ਕਿ 50% ਤੋਂ ਉਤੇ ਨੌਜਵਾਨਾਂ ਦੀਆਂ ਦਾੜੀਆਂ ਕਤਲ ਹੋਈਆਂ ਹੋਈਆਂ ਹੁੰਦੀਆਂ ਹਨ। ਜੇ ਕਿਸੇ ਨੂੰ ਕਹੋ ਕਿ ਦਾੜੀ ਰਖੋ ਤਾਂ ਉਹ ਉਤਰ ਦੇਂਦੇ ਹਨ, ਦਾੜੀ ਨਾਲ ਕਿਹੜੇ ਬੇਰ ਲਗਨੇ ਹਨ। ਗੁਰੂ ਗੋਬਿੰਦ ਸਿੰਘ ਸਾਡੇ ਤਿੰਨ ਫੁੱਟ ਕ੍ਰਿਪਾਨ ਦਿਤੀ ਸੀ ਤੇ ਤੁਸੀਂ 6 ਇੰਚ ਕ੍ਰਿਪਾਨ ਨਿਸ਼ਾਨੀ ਵਜੋਂ ਰਖਦੇ ਹੋ ਤਾਂ ਅਸੀਂ ਥੋੜੀ ਜਿਨੀ ਦਾੜੀ ਰੱਖ ਕੇ ਸਿੱਖੀ ਦੀ ਨਸ਼ਾਨੀ ਰਖੀ ਹੋਈ ਹੈ। ਇਸ ਤਰ੍ਹਾਂ ਦੀਆਂ ਬੇ-ਤੁਕੀਆਂ ਗੱਲ੍ਹਾਂ ਕਰਕੇ ਆਪਣੀ ਕਮਜ਼ੋਰੀ ਨੂੰ ਚੰਚਲਤਾਈ ਦੀ ਦਲੀਲ ਨਾਲ ਆਪਣਾ ਪੱਖ ਸਿੱਧ ਕਰਨ ਦਾ ਯਤਨ ਕਰਦੇ ਹਨ। ਕੀ ਕੋਈ

